ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਕੇ. ਐਸ. ਭੰਮਰਾ ਨੂੰ ਗਲਵਕੜੀ
ਵਿਚ ਲੈਕੇ ਮਾਨ ਬਖ਼ਸ਼ਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਕੇ. ਐਸ. ਭੰਮਰਾ ਨਾਲ
ਬਚਨ ਬਿਲਾਸ ਕਰਦੇ ਹੋਏ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਆਕਾਸ਼ ਰੀਗਾ

## ਜੀਵਨ ਝਲਕਾਂ ਤੇ ਪੱਤਰ ਸੰਗ੍ਰਹਿ

*ਸੰਬੰਧਤ :*

ਕੇ. ਐਸ. ਭੰਮਰਾ

*ਸੰਪਾਦਕ :*

ਸਰਬ ਸ਼ਕਤੀਮਾਨ

*ਸਰਵੇਖਣ :*

ਨਿਰੰਜਨ ਸਿੰਘ 'ਜਯੋਤੀ'


*ਪ੍ਰਕਾਸ਼ਕ :*

ਕੇ. ਐਸ. ਭੰਮਰਾ

22, ਰੁਟਲੈਂਡ ਪਲੇਸ, ਐਸ.ਐਲ-6 4-ਜੇ.ਏ. ਮੇਡਨਹੈਡ, ਇੰਗਲੈਂਡ, ਯੂ ਕੇ

ਫੋਨ ਤੇ ਫੈਕਸ : 00441628-781857

# AKASH GANGA

*The Introductory Book of K. S. Bhamra*
*(Born 1926 at Moron, Distt. Jalandhar (Punjab)*



**April, 2000**

***Laser Typesetting & Printers :***
**Deepika Printing Press**
**J-29-B, Ramesh Nagar, New Delhi-110015**
**Ph. 5441674, 5448648**
**Fax : 011-5441674**

***Publisher :***
**K. S. BHAMRA**
**22, Rutland Place, SL6 4JA,**
**Maidenhead, England, U.K.**
**Tel. & Fax : 00441628/781857**

**Price : Rs. 400/-**

## ਪ੍ਰਦੇਸ ਗਵਨ ਸ਼ਤਾਬਦੀ ਸਮਾਗਮ 1972
## ਦੇ ਸੰਦਰਭ ਵਿਚ

ਇੰਗਲੈਂਡ ਵਿਚ ਭੰਮਰਾ ਜੀ ਨੇ ਜੋ ਸ਼ਤਾਬਦੀ ਸਮਾਗਮ ਪ੍ਰੋਗਰਾਮ ਕੀਤਾ ਹੈ, ਇਹੋ ਜਿਹਾ ਹੋਰ ਕਿਤੇ ਕੀਨੀਆ, ਥਾਈਲੈਂਡ ਤੇ ਭਾਰਤ ਵਿਚ ਕਿਧਰੇ ਵੀ ਨਹੀ ਹੋ ਸਕਿਆ।
ਸਾਨੂੰ ਅਜਿਹੇ ਸਟੀਲ ਇਰਾਦੇ ਵਾਲੇ ਸਿੱਖਾਂ ਦੀ ਲੋੜ ਹੈ।

—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ


ਬੰਸਾਵਲੀ ਖੜਕ ਸਿੰਘ ਭਮਰਾ ਜੀ ਦੀ
(ਪੜਦਾਦਾ ਜੀ) ਸੱਦਾ ਸਿੰਘ ਭਮਰਾ
(ਬਾਬਾ ਜੀ) ਗੁਰਦਿਤ ਸਿੰਘ ਭਮਰਾ
(ਪਿਤਾ ਜੀ) ਚਰਨ ਸਿੰਘ ਭਮਰਾ
ਬਖ਼ਸ਼ੀਸ਼ ਸਿੰਘ ਭਮਰਾ (ਚਾਚਾ ਜੀ)
(ਭਾਈ) ਟਹਿਲ ਸਿੰਘ ਭਮਰਾ
ਖੜਕ ਸਿੰਘ ਭਮਰਾ
ਬੀਰ ਸਿੰਘ ਭਮਰਾ
ਪਿਆਰਾ ਸਿੰਘ ਭਮਰਾ
(ਸਪੁੱਤਰ-ਸਪੁੱਤਰੀ) ਅਮਰਜੀਤ ਸਿੰਘ ਭਮਰਾ
ਜਸਵਿੰਦਰ ਸਿੰਘ ਭਮਰਾ
ਪਲਵਿੰਦਰ ਸਿੰਘ ਭਮਰਾ
ਸੁਰਜੀਤ ਕੌਰ ਪਨੇਸਰ
(ਪੋਤੇ-ਪੋਤਰੀਆਂ) ਅਵਤਾਰ ਸਿੰਘ ਭਮਰਾ
ਆਤਮ ਕੌਰ
ਆਸਾ ਕੌਰ
ਨਰਪਾਲ ਕੌਰ
ਪਿਆਰਾ ਸਿੰਘ ਭਮਰਾ
(ਪੋਤੇ-ਪੋਤਰੀਆਂ) ਜੈ ਕੌਰ
ਜਵੰਦ ਸਿੰਘ ਭਮਰਾ
ਮਾਨਕੌਰ ਪਨੇਸਰ (ਦੋਹਤਰੀ)

# ਤਤਕਰਾ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ 1957 ਨੂੰ ਟਰੋਰੋ ਸਹਿਰ ਯੁਗਾਂਡਾ (ਅਫਰੀਕਾ) ਵਿਖੇ ਸ੍ਰੀ ਕੇ.ਐਸ. ਭੰਮਰਾ ਜੀ ਦੀ ਮਨੋਕਾਮਨਾ ਪੂਰਨ ਕਰਨ ਲਈ ਦਰਸ਼ਨ ਦੇਣ ਆਏ। ਨਾਲ ਹਨ ਖੱਬੇ ਤੋ ਸੱਜੇ ਸ੍ਰ. ਧਰਮ ਸਿੰਘ ਤੇ ਸ੍ਰ. ਹਰਭਜਨ ਸਿੰਘ ਸੋਹਲ ਤੇ ਭੰਮਰਾ ਸਾਹਿਬ ਹੱਥ ਜੋੜੀ ਖੜ੍ਹੇ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਬਸਤੰਰ
ਚੋਗਾ, ਕੁਰਤਾ, ਮਾਲਾ ਤੇ ਮੌਜੇ ।







ਯੋਰਪ ਦੇ ਪਹਿਲੇ ਦੌਰੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਰਵਚਨ ਕਰਦੇ ਹੋਏ।
ਨਾਲ ਬੈਠੇ ਹਨ ਸ੍ਰੀ ਕੇ.ਐਸ. ਭੰਮਰਾ ਤੇ ਪੰਡਤ ਗੋਪਾਲ ਸਿੰਘ ਜੀ।

# ਮੁਖ ਬੰਦ

ਪੱਤਰ ਆਤਮਾ ਦਾ ਸ਼ੀਸ਼ਾ ਹੁੰਦੇ ਨੇ। ਇਹਨਾਂ ਵਿਚੋਂ ਬਹੁਤ ਕੁੱਝ ਦਿਸਦੈ, ਬਹੁਤ ਕੁੱਝ ਲੱਭਦੈ। ਇਸ ਕਰਕੇ ਇਹ ਮਹਾਨਤਾ ਦੇ ਲਖ਼ਾਇਕ ਹਨ। ਜਿਵੇਂ ਸ਼ੀਸ਼ੇ ਅੱਗੇ ਖਲੋ ਜਾਈਏ ਤਾਂ ਸਾਨੂੰ ਆਪਣੇ ਅੰਗ ਅੰਗ ਦਾ ਪਤਾ ਲਗਦਾ ਹੈ, ਆਪਣੀ ਡੀਲ ਡੌਲ, ਲਿਸ਼ਕ ਪੁਸ਼ਕ, ਚਮਕ ਦਮਕ, ਬਣਾ ਠਣਾ, ਕੁਹਜ ਸੁਹਜ, ਹਾਵ ਭਾਵ, ਖੁਸ਼ੀ ਗ਼ਮੀ ਤੇ ਆਤਮਾ ਦਾ ਪਤਾ ਚਲਦਾ ਹੈ ਤਿਵੇਂ ਹੀ ਪੱਤਰਾਂ ਵਿਚੋਂ ਲਿਖਣ ਵਾਲੇ ਦੀ ਆਤਮਾ ਝਲਕਾਰੇ ਮਾਰਦੀ ਨਜ਼ਰ ਆਉਂਦੀ ਹੈ ਤੇ ਉਸਦਾ ਪਤਾ ਚਲਦਾ ਹੈ। ਉਹ ਆਪ ਕਿਹੋ ਜਿਹਾ ਹੈ, ਉਸਦੇ ਆਪਣੇ ਵਿਚਾਰ ਕਿਹੋ ਜਿਹੇ ਹਨ, ਉਹ ਜਿਸਨੂੰ ਪੱਤਰ ਲਿਖ ਰਿਹਾ ਹੈ, ਉਸ ਪ੍ਰਤੀ ਉਸਦੇ ਵਿਚਾਰ ਕਿਹੋ ਜਿਹੇ ਹਨ। ਇਸ ਤੋਂ ਇਲਾਵਾ ਜਿਸਨੂੰ ਉਹ ਪੱਤਰ ਲਿਖ ਰਿਹਾ ਹੈ ਉਸਦੇ ਵਿਚਾਰਾਂ, ਉਸਦੀ ਆਤਮਾ ਦਾ ਪਤਾ ਵੀ ਇਸ ਦੀ ਕਲਮ ਤੋਂ ਲਗ ਜਾਂਦਾ ਹੈ। ਸੁ ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡੇ ਜਾਂਦੇ ਹਨ ਜਾਂ ਇਉਂ ਕਹੋ ਕਿ ਇਕ ਪੰਥ ਨਾਲ ਦੋ ਕਾਜ ਹੋ ਜਾਂਦੇ ਹਨ। ਭਾਵ ਇਕੋ ਲਿਖਣ ਵਾਲੇ ਦੀ ਕਲਮ ਨਾਲ ਉਸਦੀ ਵੀ ਤੇ ਲਿਖੇ ਜਾਣ ਵਾਲੇ ਦੀ ਵੀ, ਦੋਹਾਂ ਦੀਆਂ ਤਸਵੀਰਾਂ ਸਾਹਮਣੇ ਆ ਜਾਂਦੀਆਂ ਹਨ ਤੇ ਉਹਨਾਂ ਦੀਆਂ ਆਤਮਾਵਾਂ ਤੇ ਵਿਚਾਰਾਂ ਦੀ ਲਿਸ਼ਕ, ਚਮਕ ਦਮਕ ਪਰਗਟ ਹੋ ਆਉਂਦੀ ਹੈ, ਇਹ ਪਾਰਦਰਸ਼ੀ ਹੁੰਦੇ ਹਨ, ਜਿਸ ਕਰਕੇ ਇਹਨਾਂ ਦੀ ਕੀਮਤ ਤੇ ਮਹਾਨਤਾ ਬਹੁਤ ਹੁੰਦੀ ਹੈ। ਇਸ ਕਰਕੇ ਹੀ ਮੈਂ ਪੱਤਰਾਂ ਨੂੰ ਸ਼ੀਸ਼ੇ ਨਾਲ ਉਪਮਾ ਦਿਤੀ ਹੈ। ਪੱਤਰਾਂ ਦੇ ਮਾਲਿਕ ਇਹਨਾਂ ਨੂੰ ਸੰਭਾਲ ਸੰਭਾਲ ਰਖਦੇ ਹਨ। ਕਈਆਂ ਦੀਆਂ ਤਾਂ ਇਹ ਯਾਦਗਾਰਾਂ ਹੀ ਬਣ ਜਾਂਦੀਆਂ ਹਨ। ਉਹ ਇਹਨਾਂ ਨੂੰ ਗਾਹੇ ਬਗਾਹੇ ਪੜ੍ਹਦੇ ਤੇ ਆਨੰਦ ਮਾਣਦੇ ਹਨ।

ਇਹ ਸਾਡੀ ਹੱਥਲੀ ਪੁਸਤਕ ਵੀ ਪੱਤਰਾਂ ਦਾ ਹੀ ਸੰਗ੍ਰਹਿ ਹੈ, ਤੇ ਇਹ ਪੱਤਰ ਸੰਤ ਖੜਕ ਸਿੰਘ ਜੀ ਭੰਵਰਾ ਦੇ ਹਨ ਜੋ ਉਹਨਾਂ ਨੂੰ ਸਮੇਂ ਸਮੇਂ ਆਪਣੇ ਸਜਨਾਂ ਮਿੱਤ੍ਰਾਂ, ਪਿਆਰਿਆ ਤੇ ਹੋਰ ਮਹਾਨ ਵਿਅਕਤੀਆ ਤੇ ਹਸਤੀਆਂ ਤੋਂ ਆਉਂਦੇ ਰਹੇ। ਇਹਨਾਂ ਨੂੰ ਉਹ ਸੰਭਾਲਦੇ ਰਹੇ ਤੇ ਹੁਣ ਇਹਨਾਂ ਨੂੰ ਪੁਸਤਕ ਰੂਪ ਦਿੱਤਾ ਹੈ।

ਆਕਾਸ਼ ਵਿਚ ਬਹੁਤ ਗਿਣਤੀ ਵਿਚ ਅਨੇਕ ਸਿਤਾਰਿਆ ਦੇ ਹੁੰਦਿਆਂ ''ਆਕਾਸ਼ ਗੰਗਾ'' ਜਿਸਨੂੰ ''ਕਹਿਕਸ਼ਾਂ'' ਵੀ ਕਹਿੰਦੇ ਹਨ, ਦੀ ਵਿਲੱਖਣਤਾ, ਸ਼ੋਭਾ, ਚਮਕ ਦਮਕ

ਤੇ ਮਹਾਨਤਾ ਵੱਖਰੀ ਹੀ ਹੈ, ਤਿਵੇਂ ਹੀ ਇਹ ਪੱਤਰ 'ਭੰਵਰਾ' ਸਾਹਿਬ ਲਈ ਅਤਿ ਪਿਆਰੇ ਤੇ ਮਹਾਨਤਾ ਭਰੇ ਹਨ। ਉਹਨਾਂ ਦੀ ਨਜ਼ਰ ਵਿੱਚ ਇਹਨਾਂ ਦੀ ਕਦਰ ਕੀਮਤ ਵਿਸ਼ੇਸ਼ ਕਰਕੇ ਵੱਖਰੀ ਤੇ ਆਪਣੀ ਹੀ ਹੈ। ਇਸ ਕਰਕੇ ਇਸ ਪੱਤਰ ਸੰਗ੍ਰਹਿ ਦਾ ਨਾਂ ''ਆਕਾਸ਼ ਰੰਗਾ'' ਹੀ ਢੁਕਵਾਂ ਹੈ।

ਪੱਤਰਾਂ ਤੋਂ ਪਤਾ ਚਲਦਾ ਹੈ ਕਿ ਆਪ ਨੇ ਬਹੁਤ ਰਟਨ ਕੀਤਾ ਹੈ। ਜਿਥੇ ਆਪ ਹਿੰਦੁਸਤਾਨ ਵਿਚ ਕਈ ਥਾਈਂ ਗਏ ਉਥੇ ਆਪ ਬਾਹਰਲੇ ਦੇਸ਼ਾਂ ਥਾਈਲੈਂਡ, ਅਫਰੀਕਾ, ਇੰਗਲੈਂਡ ਤੇ ਡੈਨਮਾਰਕ ਆਦਿ ਦੇਸ਼ਾਂ ਵਿਚ ਵੀ ਗਏ, ਉਥੇ ਜਾਕੇ ਕਾਰ ਵਿਹਾਰ ਕੀਤਾ ਤੇ ਉਥੇ ਰਹੇ। ਆਪ ਸਮਾਜ ਸੇਵਕ, ਸੁਧਾਰਵਾਦੀ, ਪ੍ਰੇਰਨਾ ਸਰੋਤ ਤੇ ਅੱਗੇ ਲਗਕੇ ਕੰਮ ਕਰਨ ਵਾਲੇ, ਹਰਮਨ ਪਿਆਰੇ ਵਿਅਕਤੀ ਹਨ। ਕਿਧਰੇ ਸਕੱਤਰ, ਕਿਧਰੇ ਪ੍ਰਧਾਨ ਤੇ ਕਿਧਰੇ ਹੋਰ ਕੁੱਝ। ਜਿਸ ਕਰਕੇ ਇਹਨਾਂ ਨੂੰ ਜਿਥੇ ਵੀ ਗਏ, ਉਥੇ ਹੀ ਮਾਣ ਪ੍ਰਾਪਤ ਹੋਇਆ। ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਦੇ ਪਰਮ ਸ਼ਰਧਾਲੂ ਤੇ ਸੇਵਕ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਅਫਰੀਕਾ ਗਏ ਤਾਂ ਉਹਨਾਂ ਨੇ ਇਹਨਾਂ ਦੀ ਕਾਇਆ ਕਲਪ ਕਰ ਦਿਤੀ ਤੇ ਹਲਤ ਪਲਤ ਸੰਵਾਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਨਾਮੇ ਤੇ ਮਹਾਰਾਜ ਬੀਰ ਸਿੰਘ ਜੀ ਦੇ ਪੱਤਰ ਆਪ ਜੀ ਨੂੰ ਪੁਜਦੇ ਰਹੇ ਹਨ ਕਿ ਅੰਮ੍ਰਿਤ ਵੇਲੇ ਉਠੋ, ਇਸ਼ਨਾਨ ਕਰੋ ਤੇ ਨਾਮ ਸਿਮਰਨ ਵਿਚ ਲੀਨ ਹੋ ਨਿਤਨੇਮ ਕਰੋ। ਗੱਲ ਕੀ ਉਹਨਾਂ ਦਾ ਮਿਹਰ ਭਰਿਆ ਮੁਬਾਰਕ ਹੱਥ ਇਹਨਾਂ ਦੇ ਸਿਰ ਤੇ ਸੀ ਤੇ ਹੈ : ''ਸਮਰਥ ਗੁਰੂ ਸਿਰ ਹੱਥ ਧਰਿਓ'' ਤੇ ਇਸ ਕਰਕੇ ਇਹਨਾਂ ਨੂੰ ਰੂਹਾਨੀ ਤਸਕੀਨ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹੋਰਾਂ ਦੇ ਵਸਤਰ ਉਹਨਾਂ ਅੱਗੇ ਬੇਨਤੀ ਕਰਕੇ ਉਹਨਾਂ ਤੋਂ ਲਏ ਤੇ ਉਹਨਾਂ ਦੇ ਆਪ ਦਰਸ਼ਨ ਕਰਕੇ, ਹੋਰਾਂ ਨੂੰ ਦਰਸ਼ਨ ਕਰਾਕੇ ਬੜੇ ਖੁਸ਼ ਤੇ ਪ੍ਰਸੰਨ ਹੁੰਦੇ ਤੇ ਮਨ ਨੂੰ ਖੇੜੇ ਦੀ ਦੁਨੀਆਂ ਵਿਚ ਲੈ ਜਾਂਦੇ ਹਨ ਤੇ ਰੰਗ ਵਿਚ ਆ ਜਾਂਦੇ ਹਨ।

ਭੰਵਰਾ ਸਾਹਿਬ ਦੀ ਮਿਲਵਰਤਨ ਤੇ ਸਾਂਝ ਦਾ ਘੇਰਾ ਬਹੁਤ ਚੌੜਾ ਹੈ, ਨਾਮਧਾਰੀਆਂ ਵਿਚ ਵੀ ਤੇ ਬਾਹਰ ਵੀ। ਉਹ ਸਾਰੇ ਸਜਣ ਹੀ ਇਹਨਾਂ ਨੂੰ ਆਪਣੇ ਦਿਲ ਵਿਚ ਥਾਂ ਦਿੰਦੇ ਹਨ। ਉਸ ਵਿਚ ਧਾਰਮਿਕ, ਸਮਾਜਿਕ, ਰਾਜਨੀਤਿਕ, ਬੁੱਧੀਜੀਵੀ, ਬੁੱਧੀਮਾਨ ਸਭ ਆਉਂਦੇ ਹਨ - ਡਾ. ਸੀ.ਐਮ. ਚੰਨ ਸੰਧੂ, ਡਾ. ਆਤਮ ਹਮਰਾਹੀ, ਈਸ਼ਰ ਸਿੰਘ ਪਰਾਸ਼ਰ, ਅਮਰ ਸਿੰਘ ਵਿਰਦੀ, ਜਗਜੀਤ ਅਨੰਦ, ਸੰਤ ਮੰਗਲ ਸਿੰਘ ਲਾਇਲਪੁਰੀ, ਅਮਰ ਭਾਰਤੀ, ਐਸ. ਐਸ. ਮਨਧੀਰ, ਸੇਠ ਤਰਲੋਕ

ਸਿੰਘ ਚਾਵਲਾ, ਸਵਰਨ ਸਿੰਘ ਸਨੇਹੀ, ਪੁਰਾਣੇ ਬੁੱਧੀਮਾਨ ਤੇ ਵਿਦਵਾਨ ਕਵੀ ਮੁਨਸ਼ਾ ਸਿੰਘ 'ਦੁੱਖੀ', ਹਰਵਿੰਦਰ ਸਿੰਘ ਹੰਸਪਾਲ, ਪ੍ਰੀਤਮ ਸਿੰਘ ਕਵੀ, ਪਿਆਰਾ ਸਿੰਘ ਕੌਂਡਲ, ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚਕਰਵਰਤੀ, ਪੰਡਿਤ ਗੋਪਾਲ ਸਿੰਘ, ਮਹਿੰਦਰ ਸਿੰਘ ਗਿੱਲ, ਸੂਬਾ ਦਸੌਧਾ ਸਿੰਘ, ਓਬੇਦ ਮੁਹੰਮਦ ਅਲਮਨਸੂਰੀ ਤੇ ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਦੇ ਨਾਂ ਖਾਸ ਉਲੇਖਨੀਯ ਹਨ। ਕਈਆਂ ਨਾਲ ਤਾਂ ਇਹਨਾਂ ਦੇ ਇਹੋ ਜਿਹੇ ਸੰਬਧ ਹਨ, ਜਿਵੇਂ ਆਪਣੇ ਘਰ ਦੇ ਮੈਂਬਰ ਹੀ ਹੋਣ।

ਇਹਨਾਂ ਵਿਚੋਂ ਕੁੱਝ ਸਜਨਾਂ ਨੇ 'ਭੰਵਰਾ' ਸਾਹਿਬ ਦੇ ਜੀਵਨ ਦੀਆਂ ਝਲਕਾਂ ਪੇਸ਼ ਕਰਕੇ ਉਹਨਾਂ ਦੇ ਜੀਵਨ 'ਤੇ ਝਾਤ ਪੁਆਈ ਹੈ ਤੇ ਬਾਕੀ ਸਭ ਸਜਨਾਂ ਨੇ ਉਹਨਾਂ ਨੂੰ ਪਿਆਰ ਪੱਤਰ ਲਿਖਕੇ ਮਾਣ ਦਿਤਾ ਤੇ ਨਿਵਾਜਿਆ ਹੈ। ਆਪ ਜੀ ਦੀ ਸ਼ਾਨ ਤੇ ਮਾਨ ਵਿਚ ਸੈਮੀਨਾਰ ਤੇ ਸਮਾਰੋਹ ਵੀ ਹੋਏ ਤੇ ਆਪ ਜੀ ਨੂੰ ਮਾਣ ਪੱਤਰ ਵੀ ਦਿਤੇ ਗਏ। ਪੱਤਰ ਦੱਸਦੇ ਹਨ ਕਿ ਜਿਥੇ ਆਪ ਸਟੇਜ ਤੇ ਬੋਲਦੇ ਵੀ ਹਨ, ਉਥੇ ਆਪ ਲਿਖਣ ਤੇ ਕਵਿਤਾ ਦਾ ਸ਼ੌਕ ਵੀ ਰਖਦੇ ਹਨ।

ਏਥੇ ਹੀ ਬਸ ਨਹੀ, ਆਪ ਜੀ ਦੀ ਪਹੁੰਚ ਰਾਸਟਰਪਤੀਆਂ, ਸ਼ਹਿਨਸ਼ਾਹਾਂ (ਮਲਕਾ), ਪ੍ਰਾਈਮ ਮਨਿਸਟਰਾਂ, ਹਾਈ ਕਮਿਸ਼ਨਰਾਂ ਤੇ ਸੈਕਟਰੀਆਂ ਤਕ ਵੀ ਹੈ। ਇਹ ਜੇ ਕੋਈ ਪ੍ਰੋਗਰਾਮ ਕਰਨ ਤਾਂ ਉਹਨਾਂ ਨੂੰ ਬੁਲਾ ਲੈਂਦੇ ਹਨ ਤੇ ਜੇ ਉਹ ਕੋਈ ਪ੍ਰੋਗਰਾਮ ਕਰਨ ਤਾਂ ਇਹਨਾਂ ਨੂੰ ਬੁਲਾਉਣ ਵਿਚ ਖੁਸ਼ੀ ਮਹਿਸੂਸ ਕਰਦੇ ਹਨ।

ਇਨਸਾਨ ਜਿਹੋ ਜਿਹੀ ਸੰਗਤ ਕਰਦਾ ਹੈ, ਉਹ ਉਸ ਸੰਗਤ ਤੋਂ ਪਛਾਣਿਆ ਜਾਂਦਾ ਹੈ "A Man is known by the company he keeps" ਹਿਸਾਬ ਲਾ ਲਓ ਕਿ ਭੰਵਰਾ ਸਾਹਿਬ ਕਿਹੋ ਜਿਹਿਆਂ ਦੀ ਸੰਗਤ ਕਰਦੇ ਹਨ ਤੇ ਉਹ ਕਿਹੋ ਜਿਹੇ ਤੇ ਕਿੰਨ੍ਹਾਂ ਖ਼ਿਆਲਾਂ ਦੇ ਮਾਲਕ, ਕਿਹੇ ਜਿਹੀ ਸ਼ਖ਼ਸੀਅਤ ਦੇ ਧਾਰਨੀ ਹੋਣਗੇ।

ਆਪ ਦੇ ਸ਼ੌਕ ਤੇ ਵਿਚਾਰ ਕੁੱਝ ਵਿਲੱਖਣ ਹੀ ਹਨ। ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਹਿੰਦੁਸਤਾਨ ਦੇ ਸੁਰਗਵਾਸ ਹੋ ਜਾਣ ਤੇ ਉਹਨਾਂ ਦੀ ਯਾਦ ਵਿਚ ਲੰਡਨ ਵਿਚ ਸ਼ੋਕ ਸਭਾ ਕੀਤੀ ਤਾਂ ਇਹਨਾਂ ਨੇ ਹਾਈ ਕਮਿਸ਼ਨਰ ਆਫ ਇੰਡੀਆ ਤੇ ਨਾਲ ਹੀ ਇੰਗਲੈਂਡ ਦੇ ਪ੍ਰਾਈਮ ਮਨਿਸਟਰ ਨੂੰ ਵੀ ਬੁਲਾਇਆ। ਸੈਕਟ੍ਰੀਆਂ ਤੇ ਹਾਈ ਕਮਿਸ਼ਨਰਾਂ ਵਲੋਂ ਦਿਤੀਆਂ ਕਈ ਰੀਸੇਪਸ਼ਨਾਂ ਇਹਨਾਂ ਨੇ ਅਟੈਂਡ ਕੀਤੀਆਂ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਜਦੋਂ ਕਦੇ ਓਥੇ ਦਰਸ਼ਨ ਦੇਣ ਤਾਂ ਇਹ ਉਹਨਾਂ ਨੂੰ ਬੁਲਾ ਲੈਂਦੇ ਹਨ ਤੇ ਉਹ ਆਕੇ ਸ੍ਰੀ ਸਤਿਗੁਰੂ ਜੀ ਨਾਲ ਮੇਲ ਮੁਲਾਕਾਤ ਤੇ ਦਰਸ਼ਨ ਕਰਨ ਵਿਚ ਖੁਸ਼ੀ ਮਹਿਸੂਸ ਕਰਦੇ ਹਨ।

ਅੰਗਰੇਜ਼ ਹਕੂਮਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ। ਆਪ ਨੇ ਉਹਨਾਂ ਦੇ ਦੇਸ਼ ਲੰਡਨ ਵਿਚ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਪਰਦੇਸ ਗਵਨ ਸ਼ਤਾਬਦੀ ਮਨਾਈ ਤੇ ਫਸਟ ਸੈਕਟਰੀ ਤੇ ਹਾਈ ਕਮਿਸ਼ਨਰ ਆਫ ਇੰਡੀਆ ਤੇ ਅੰਗਰੇਜ਼ਾਂ ਨੂੰ ਹਾਜ਼ਰੀ ਭਰਨ ਲਈ ਯਾਦ ਕੀਤਾ। ਕਿਆ ਅਜ਼ੀਬ ਨਜ਼ਾਰਾ ਹੈ।

ਹਾਈ ਕਮਿਸ਼ਨਰ ਆਫ ਇੰਡੀਆ 19 ਨਵੰਬਰ 1999 ਨੂੰ ਭੰਵਰਾ ਸਾਹਿਬ ਦੀ ਬਾਬਤ ਉਹਨਾਂ ਦੀ ਜਾਣਕਾਰੀ ਦਿੰਦਿਆਂ ਸਰਟੀਫਿਕੇਟ ਦੇ ਰੂਪ ਵਿਚ ਇਕ ਪੱਤਰ ਲਿਖਦਾ ਹੈ। ਜਿਸ ਵਿਚ ਲਿਖਿਆ ਹੈ—"ਭੰਵਰਾ ਸਾਹਿਬ ਬਰਕੇਸ਼ਾਹਿਰ ਦੇ ਇਲਾਕੇ ਲੰਡਨ ਵਿਚ ਭਾਰਤੀ ਭਾਈਚਾਰੇ ਦੇ ਉਘੇ ਲੀਡਰ ਤੇ ਰੂਹੇ ਰਵਾਂ ਹਨ, ਆਪ ਨੇ ਹੀ ਯੂਨਾਈਟਿਡ ਕਿੰਗਡਮ (U.K.) ਵਿਚ ਨਾਮਧਾਰੀ "ਸਿੱਖ ਜੱਥੇਬੰਦੀ" ਸਥਾਪਤ ਕੀਤੀ ਤੇ 1987 ਵਿਚ ਥਾਮਸਵੈਲੀ ਵਿਖੇ "ਓਵਰਸੀਜ਼ ਇੰਡੀਅਨ ਕਾਂਗਰਸ" ਤੇ ਰਾਮਗੜ੍ਹੀਆ ਬਰਾਦਰੀ ਦੀ ਚੜ੍ਹਦੀ ਕਲਾ ਲਈ ਪ੍ਰੋਗਰਾਮ ਸਰੰਜਾਮ ਦੇਣ ਵਿਚ ਸਦਾ ਇਹ ਸਰਗਰਮ ਰਹੇ ਹਨ। ਇਹਨਾਂ ਦੀ ਪੱਤਰਕਾਰੀ ਵਿਚ ਵੀ ਬਹੁਤ ਜ਼ਿਆਦਾ ਦਿਲਚਸਪੀ ਹੈ। ਸਥਾਨਕ ਲੋਕਾਂ ਵਿਚ ਵੀ ਇਹਨਾਂ ਨੂੰ ਇੱਜਤ ਮਾਣ ਪ੍ਰਾਪਤ ਹੈ ਤੇ ਲੰਡਨ ਵਿਚ ਹਾਈ ਕਮਿਸ਼ਨਰ ਆਫ ਇੰਡੀਆ ਨਾਲ ਇਹ ਬਹੁਤ ਜੁੜੇ ਹੋਏ ਹਨ।

ਇਹਨਾਂ ਪੱਤਰਾਂ ਨੂੰ ਸੰਪਾਦਨ ਕਰਨ ਦੀ ਕਲਾ ਵਰਤਨ ਦਾ ਅਵਸਰ 'ਸਰਬ ਸ਼ਕਤੀਮਾਨ' ਸੰਪਾਦਕ "ਵਰਤਮਾਨ ਹਿੰਦੁਸਤਾਨ" ਨੂੰ ਮਿਲਿਆ ਹੈ। ਉਹਨਾਂ ਨੇ ਬੜੀ ਸੋਚ ਸਮਝ ਨਾਲ, ਇਹਨਾਂ ਦੀ ਕਾਟ ਛਾਟ ਕਰਕੇ, ਗੈਰ ਜ਼ਰੂਰੀ (ਪਰਸਨਲ) ਮੈਟਰ ਕੱਢਕੇ ਤੇ ਜ਼ਰੂਰੀ ਮੈਟਰ ਰਖਕੇ, ਯੋਗ ਤਰਤੀਬ ਦੇਕੇ ਇਸਨੂੰ ਚਾਰ ਚੰਨ ਲਾਏ ਹਨ ਤੇ ਇਸ ਵਿਚ ਸਮੇਂ ਸਮੇਂ ਦੇ ਚਿਤਰ ਦੇਕੇ ਇਸਦੀ ਸ਼ਾਨ ਨੂੰ ਦੋ ਬਾਲਾ ਕੀਤਾ ਹੈ।

ਭੰਵਰਾ ਸਾਹਿਬ ਦੇ ਜਿਥੇ ਆਪਣੇ ਕੁਟੰਬ, ਪ੍ਰੀਵਾਰ ਤੇ ਹੋਰ ਸਜਨਾਂ ਮਿੱਤਰਾਂ ਦੇ ਨਾਲ ਚਿੱਤ੍ਰ ਹਨ, ਉਥੇ ਉਹ ਚਿੱਤ੍ਰਾਂ ਵਿਚ ਸਤਿਗੁਰੂ ਜੀ ਦੀ ਸ਼ਰਨ ਵਿਚ ਵੀ ਹਾਜ਼ਰ ਹਨ ਤੇ ਨਾਮਧਾਰੀ ਸਮਾਜ ਦੇ ਰੁਕਨ ਵੀ ਨਜ਼ਰ ਆਉਂਦੇ ਹਨ। ਸਮਾਜ ਸੇਵਾ ਵਿਚ ਲੀਨ ਤੇ ਸਿਆਸੀ ਲੀਡਰਾਂ ਨਾਲ ਸਿਆਸੀ ਗੁੰਝਲਾਂ ਖੋਲ੍ਹਦੇ ਵੀ ਨਜ਼ਰ ਆਉਂਦੇ ਹਨ। ਗੱਲ ਕੀ ਭੰਵਰਾ ਸਾਹਿਬ ਬਹੁਪੱਖੀ ਤੇ ਹਰਮਨ ਪਿਆਰੇ ਵਿਅਕਤੀ ਹਨ। ਸਤਿਗੁਰਾਂ ਜੀ ਦੀ ਇਹਨਾਂ ਤੇ ਅਪਾਰ ਬਖ਼ਸ਼ਿਸ਼ ਹੈ।

29-2-2000

— ਨਿਰੰਜਨ ਸਿੰਘ 'ਜਯੋਤੀ'

7/54, ਰਮੇਸ਼ ਨਗਰ, ਨਵੀ ਦਿੱਲੀ-15

# ਮੇਰੀ ਆਤਮਾ ਚੋਂ

ਜ਼ਿੰਦਗੀ ਇਕ ਅਦਭੁਤ ਚੀਜ਼ ਏ। ਅਲੌਕਿਕ ਕ੍ਰਿਸ਼ਮਾ ਏ। ਜਿਹਨਾਂ ਨੂੰ ਸਰਬ ਸਮੂਹਕ ਤੌਰ ਤੇ ਵਾਹਵਾ ਮਿਲ ਗਈ ਕਿ ਫਲਾਣਾ ਬੰਦਾ ਬਹੁਤ ਚੰਗਾ ਏ ਤਾਂ ਉਸਦੀ ਜ਼ਿੰਦਗੀ ਸਫਲ ਸਮਝੋ। ਬੰਦੇ ਨੂੰ ਜੇਕਰ ਸਿਆਣਿਆਂ, ਵਿਦਵਾਨਾਂ, ਸੰਤਾਂ, ਮਹਾਤਮਾਵਾਂ, ਮਹਾਂ ਪੁਰਸ਼ਾਂ ਤੇ ਗੁਰਦੇਵ ਦੀ ਛੋਹ ਪ੍ਰਾਪਤ ਹੋ ਗਈ, ਉਹਨਾਂ ਦੀ ਸਿੱਖਿਆ, ਰਹਿਨੁਮਾਈ ਬੰਦੇ ਨੇ ਗ੍ਰਹਿਣ ਕਰ ਲਈ ਤਾਂ ਉਸਦੀ ਜ਼ਿੰਦਗੀ ਸਫਲ ਹੋ ਗਈ। ਸੁ ਬੰਦੇ ਨੂੰ ਸਫਲ ਜ਼ਿੰਦਗੀ ਜੀਉਣ ਲਈ ਕਿਸੇ ਸਿਆਣੇ ਰਹਿਨੁਮਾ ਦੀ ਲੋੜ ਏ।

ਮੇਰੀਆਂ ਚਿੱਠੀਆਂ ਤੁਸੀ ਪੜ੍ਹੋਗੇ ਜਿਹਨਾਂ ਤੋਂ ਮੇਰੀ ਜ਼ਿੰਦਗੀ ਬਾਬਤ ਤੁਹਾਨੂੰ ਬਹੁਤ ਕੁੱਝ ਪਤਾ ਚਲੇਗਾ।ਇਹਨਾਂ ਵਿਚੋਂ ਜੇ ਕੋਈ ਚੰਗੀ ਗੱਲ ਹੈ ਤਾਂ ਉਹ ਮੇਰੇ ਗੁਰਦੇਵ ਜੀ ਦੀ ਮੇਰੇ ਤੇ ਕਿਰਪਾ ਸਦਕਾ ਹੈ।ਜਿਨ੍ਹਾਂ ਦੀ ਬਖ਼ਸਸ਼ ਕਰਕੇ ਮੈਨੂੰ ਖੁਸ਼ੀ ਮਿਲੀ ਤੇ ਮਾਣ ਪ੍ਰਾਪਤ ਹੋਇਆ ਹੈ - 'ਮੇਰਾ ਮੁਝ ਮੇਂ ਕਿਛ ਨਹੀ......।'

ਇਹ ਬੁਨਿਆਦੀ ਵਿਚਾਰ ਹਨ ਜਿਨ੍ਹਾਂ ਦੇ ਪ੍ਰਗਟ ਕਰਨ ਦੀ ਮੈਂ ਵਿਸ਼ੇਸ਼ ਲੋੜ ਸਮਝਦਾ ਹਾਂ। ਮੇਰੀ ਜੀਵਨੀ ਵਿਚ ਪ੍ਰਭਾਵੰਤ ਕਰਨ ਵਾਲੀਆਂ ਘਟਨਾਵਾਂ ਵਿਚੋਂ ਇਕ ਵਚਿਤਰ ਅਤੇ ਅਲੌਕਿਕ ਘਟਨਾ ਵਾਪਰੀ, ਜਿਸ ਨੇ ਮੇਰੇ ਜੀਵਨ ਦੀ ਕਾਇਆ ਕਲਪ ਕਰਕੇ ਰਖ ਦਿਤੀ ਤੇ ਮੈਨੂੰ ਸਰਸ਼ਾਰ ਕਰ ਦਿਤਾ। ਮੇਰੀ ਉਮਰ ਉਸ ਵੇਲੇ 24 ਕੁ ਸਾਲ ਦੀ ਸੀ, ਜਦੋਂ ਮੈਂ ਕੀਨੀਆ (ਅਫਰੀਕਾ) ਗਿਆ। ਜਦੋਂ ਵਿਅਕਤੀ ਕੋਲ ਬਹੁ ਅਨੇਕ ਸਾਧਨ, ਖੁਲ੍ਹੀ ਮਾਇਆ ਅਤੇ ਆਪ ਮੁਹਾਰੀ ਮਿਤ੍ਰਤਾ ਦਾ ਵਿਸ਼ਾਲ ਘੇਰਾ ਹੋਵੇ ਤਾਂ ਅਮੋੜ ਜਵਾਨੀ ਨੂੰ ਕਈ ਘਾਤਕ ਅਮਲ ਆ ਚੰਬੜਦੇ ਤੇ ਸਰੋਕਾਰ ਆ ਘੇਰਦੇ ਹਨ ਤੇ ਬੰਦਾ ਤਬਾਹ ਹੋ ਜਾਂਦੈ। ਅਜੇਹੀ ਖੁਲ੍ਹ ਖੇਲ ਵਾਲੀ ਸੁਸਾਇਟੀ ਵਿਚ ਮੈਂ ਹਾਲੇ ਪ੍ਰਵੇਸ਼ ਹੀ ਕੀਤਾ ਸੀ ਕਿ ਵਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਆਪਣੀ ਅਫਰੀਕਾ ਦੀ ਪਹਿਲੀ ਫੇਰੀ ਸਮੇਂ ਨਕੋਰੋ ਵਿਖੇ ਆ ਪਧਾਰੇ ਅਤੇ ਸੰਗਤਾਂ ਨੂੰ ਸ਼ੁਭ ਦਰਸ਼ਨਾਂ, ਸ਼ੁਭ ਪ੍ਰਵਚਨਾਂ ਅਤੇ ਅਗੰਮੀ ਆਤਮਿਕ ਸਪਰਸ਼ ਨਾਲ ਨਿਹਾਲ ਕੀਤਾ। ਮੈਂ ਵੀ ਪ੍ਰਨਾਮ ਕੀਤਾ, ਤਾਂ ਆਪ ਜੀ ਨੇ ਮੇਰੇ ਮੋਢੇ ਤੇ ਪਾਵਨ ਕਰ ਕਮਲਾਂ ਨਾਲ ਸਪਰਸ਼ ਕਰਕੇ ਫੁਰਮਾਇਆ, "ਅੰਮ੍ਰਿਤ ਛਕੋ ਤੇ ਸਾਧ ਸੰਗਤ ਵਿਚ ਜਾਇਆ ਕਰੋ।" ਇਹਨਾਂ ਬਚਨਾਂ ਨੇ ਮੇਰੀ ਹੋਂਦ ਵਿਚ ਇਕ ਅਦਭੁਤ ਕ੍ਰਾਂਤੀ ਲਿਆਕੇ ਮੈਨੂੰ ਇਕ ਨਵੀ ਜੀਵਨ ਜਾਚ ਬਖ਼ਸ਼ੀ ਤੇ ਮੈਂ ਹੋਰ ਦਾ ਹੋਰ ਹੋ ਗਿਆ। ਨੇਮ ਪ੍ਰੇਮ ਨੇ ਮੇਰੇ ਕੰਮਕਾਰ ਵਿਚ ਵਾਧਾ ਤੇ ਪ੍ਰਫੁਲਤਾ, ਸਮਾਜਿਕ ਜੀਵਨ ਵਿਚ ਸਹਿਜ ਅਤੇ ਮਿਲਵਰਤਨ ਅਤੇ ਮੇਰੇ ਵਾਤਾਵਰਨ

ਵਿਚ ਐਤ੍ਰੀਵ ਖੇੜਾ ਭਰ ਦਿਤਾ। ਸਤਿਜੁਗ ਪੱਤਰ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਲਾ ਦਿਤਾ ਤੇ ਵੀਰ ਪ੍ਰੀਤਮ ਸਿੰਘ ਕਵੀ ਨਾਲ ਮੇਰਾ ਪੱਤਰ-ਵਿਹਾਰ ਜਾਰੀ ਹੋ ਗਿਆ। ਇਸ ਪ੍ਰਕਾਰ ਮੇਰਾ ਸਾਹਿਤਕ ਦਾਇਰਾ ਵਧਦਾ ਗਿਆ। ਮੈਨੂੰ ਲਿਖਣ ਦਾ ਸ਼ੌਕ ਉਜਾਗਰ ਹੋਇਆ।

1956 ਵਿਚ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਤੀਜੀ ਫੇਰੀ ਸਮੇਂ ਦਰਸ਼ਨ ਦਿਤੇ ਤਾਂ ਮੈਂ ਬੇਨਤੀ ਕੀਤੀ, "ਗ੍ਰੀਬ ਨਿਵਾਜ, ਮੈਨੂੰ ਆਪਣਾ ਕੋਈ ਬਸਤਰ ਬਖਸ਼ੋ।" ਆਪ ਜੀ ਨੇ ਲਾਂਗਰੀ ਰਤਨ ਸਿੰਘ ਨੂੰ ਹੁਕਮ ਦਿਤਾ ਕਿ "ਇਹ ਨੌਜਵਾਨ ਜੋ ਮੰਗਦਾ ਏ ਇਸਨੂੰ ਦੇ ਦਿਓ।" ਮੇਰੇ ਪਾਸ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਸ ਵੇਲੇ ਦੇ ਬਖਸ਼ੇ ਹੋਏ ਬਸਤਰ ਸਾਂਭੇ ਹੋਏ ਹਨ। ਪਿਛਲੀ ਅੱਧੀ ਸਦੀ ਵਿਚ ਮੇਰੇ ਪਰਵਾਰ ਕੋਲ ਸਾਂਭੀਆਂ ਇਹ ਪਾਵਨ ਵਸਤਾਂ ਦਰਸ਼ਨ ਕਰਨ ਵਾਲਿਆਂ ਨੂੰ ਰੂਹਾਨੀ ਸਕੂਨ ਪ੍ਰਦਾਨ ਕਰਦੀਆਂ ਹਨ।

ਇਹ ਪਾਵਨ ਵਸਤਾਂ ਗਿਣਤੀ ਵਿਚ ਚਾਰ ਹਨ :- (1) ਵੱਡਾ ਚੋਗਾ ਹੈ। ਦਰਸ਼ਨ ਕਰਨ ਵਾਲਾ ਹੈਰਾਨ ਤੇ ਖੁਸ਼ ਵੀ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜੀ ਦਾ ਏਡਾ ਵੱਡਾ ਤੇ ਤਕੜਾ ਸਰੀਰ ਸੀ। (2) ਸਤਿਗੁਰੂ ਜੀ ਦਾ ਕੁਰਤਾ ਹੈ ਤਰੀਜ਼ਾਂ ਵਾਲਾ, ਨਾਮਧਾਰੀ ਕਾਟ ਦਾ। ਇਹ ਦੋਵੇਂ ਖੱਦਰ ਦੇ ਹਨ। ਸਤਿਗੁਰੂ ਜੀ ਖੱਦਰ ਦੇ ਬਸਤਰ ਆਮ ਪਾਉਂਦੇ ਸਨ। (3) ਸ੍ਰੀ ਸਤਿਗੁਰੂ ਜੀ ਦੀ ਆਪਣੀ ਉਸ ਵੇਲੇ ਦੀ ਉਨ ਦੀ ਮਾਲਾ ਹੈ, ਬੜੀ ਸੁੰਦਰ। ਅਸਚਰਜ ਗੱਲ ਇਹ ਹੈ ਕਿ ਇਸ ਵਿਚ ਦੋ ਜਾਮਨ ਹਨ, ਆਮ ਮਾਲਾ ਵਿਚ ਇਕ ਜਾਮਨ ਹੁੰਦਾ ਹੈ। ਇਸਦੀ ਫਿਲਾਸਫੀ ਸ੍ਰੀ ਸਤਿਗੁਰੂ ਜੀ ਹੀ ਜਾਣਦੇ ਹਨ। (4) ਚਰਨਾਂ ਦੇ ਪਹਿਨਣ ਵਾਲੇ ਦੋ ਮੌਜੇ ਹਨ ਜੋ ਜੁਰਾਬਾਂ ਦੇ ਥਾਂ ਪਾਏ ਜਾਂਦੇ ਹਨ। ਇਹ ਸਿਲਕ ਦੇ ਹਨ, ਆਮ ਲੋਕ ਜੁਰਾਬਾਂ ਪਾਉਂਦੇ ਹਨ, ਪਰ ਸਤਿਗੁਰੂ ਜੀ ਕਪੜੇ ਦੇ ਮੌਜੇ ਦਰਜੀ ਕੋਲੋਂ ਬਣਵਾਕੇ ਪਹਿਣਦੇ ਸਨ ਤੇ ਇਹਨਾਂ ਦਾ ਸਿੱਖਾਂ ਵਿਚ ਰਿਵਾਜ ਵੀ ਚਲ ਪਿਆ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਪਾਵਨ ਬਸਤਰਾਂ ਦੇ ਦਰਸ਼ਨ ਕੀਤੇ ਤਾਂ ਬੜੇ ਖੁਸ਼ ਹੋਏ ਤੇ ਸਜਲ ਨੇਤਰ ਹੋ ਗਏ, ਫੜਕੇ ਆਪਣੇ ਮਸਤਕ ਨਾਲ ਲਾ ਲਿਓ ਨੇ। ਸਤਿਗੁਰੂ ਜੀ ਦੀ ਅਪਾਰ ਬਖ਼ਸ਼ਸ਼ ਦਾ ਜਿੰਨਾ ਵੀ ਧੰਨਵਾਦ ਕਰਾਂ ਥੋੜ੍ਹਾ ਏ। ਮੈਂ ਬੀਮਾਰ ਸੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਲੰਡਨ ਆਏ। ਮੇਰੇ ਘਰ ਦਰਸ਼ਨ ਦਿਤੇ। ਦਾਸ ਦੇ ਸਾਹਮਣੇ ਦੋ ਘੰਟੇ ਬੈਠਕੇ ਆਪਣੇ ਮੁਬਾਰਕ ਬਚਨਾਂ ਨਾਲ ਮੇਰੀ ਬੀਮਾਰੀ ਨੂੰ ਦੂਰ ਕਰਦੇ ਰਹੇ। ਆਪਣੇ ਪਵਿਤਰ ਕਰ ਕਮਲਾਂ ਦੀ ਛੋਹ ਨਾਲ ਮੇਰਾ ਕਸ਼ਟ ਦੂਰ ਕਰਦੇ ਰਹੇ। ਜਾਣ ਲਗਿਆਂ ਮੈਨੂੰ ਆਪਣੀ ਗਲਵਕੜੀ ਵਿਚ ਲੈ ਲਿਆ। ਮੇਰਾ ਰੋਗ ਦੂਰ ਕੀਤਾ ਤੇ ਖੁਸ਼ੀਆਂ ਬਖ਼ਸ਼ੀਆਂ। ਮੈਂ ਉਹਨਾਂ ਦੀ ਇਹ ਅਪਾਰ ਅਪਾਰ

ਅਪਾਰ ਬਖ਼ਸ਼ਸ਼ ਸਮਝਦਾ ਹਾਂ।

ਜਿਥੇ ਮੈਨੂੰ ਸਮਾਜਿਕ, ਧਾਰਮਿਕ ਅਤੇ ਸੋਸ਼ਲ ਪੱਖੋਂ ਸੱਜਣਾਂ ਮਿੱਤਰਾਂ ਵਲੋਂ ਪਿਆਰ ਸਤਿਕਾਰ ਮਿਲਿਆ ਹੈ, ਉਥੇ ਮੈਂ ਨਿੱਜੀ ਤੌਰ ਤੇ ਆਪਣੇ ਕੰਮ ਵਿਚ ਵੀ ਨਾਮਣਾ ਖੱਟੀ ਹੈ। ਬੜਾ ਮਾਣ ਆਦਰ ਪ੍ਰਾਪਤ ਕਰਦਾ ਰਿਹਾ ਹਾਂ। ਮੈਂ ਏਸ ਗੱਲ ਦਾ ਜ਼ਿਕਰ ਕਰਨ ਵਿਚ ਅਤਿਅੰਤ ਖ਼ੁਸ਼ੀ ਮਹਿਸੂਸ ਕਰਦਾ ਹਾਂ ਕਿ ਮੇਰੇ ਇਹਨਾਂ ਆਤਮਿਕ ਤੇ ਸੰਸਾਰਿਕ ਕਾਰਜਾਂ ਵਿਚ ਮੇਰੀ ਧਰਮ ਪਤਨੀ ਸ੍ਰੀਮਤੀ ਗਿਆਨ ਕੌਰ ਭੰਮਰਾ ਨੇ ਤਨੋ ਮਨੋ ਤੇ ਧਨੋ ਅਤੇ ਅਧਿਆਤਮਿਕ ਤੌਰ ਤੇ ਮੇਰਾ ਭਰਪੂਰ ਸਾਥ ਦਿਤਾ ਹੈ। ਜਿਸ ਨਾਲ ਪ੍ਰਵਾਰ ਤੋਂ ਲੈਕੇ ਸੰਸਾਰ ਤਕ ਫੈਲੇ ਹੋਏ ਕਾਰਜਾਂ ਵਿਚ ਅਕਾਲ ਪੁਰਖ ਦੀ ਕਿਰਪਾ ਸਦਕਾ ਰੂਹਾਨੀ ਖ਼ੁਸ਼ੀ ਤੇ ਸਫਲਤਾ ਮਿਲੀ ਹੈ।

ਇਸ ਪੁਸਤਕ ਵਿਚ ਦਿਤੀਆਂ ਇਹ ਚਿਠੀਆਂ ਅਤੇ ਫੋਟੋਆਂ ਮੇਰੀ ਜ਼ਿੰਦਗੀ ਦਾ ਸਰਮਾਇਆ ਹਨ। ਇਹਨਾਂ ਚਿਠੀਆਂ ਤੇ ਫੋਟੋਆਂ ਦਾ ਮੇਰੇ ਜੀਵਨ ਨਾਲ ਗੂੜ੍ਹਾ ਸੰਬੰਧ ਹੈ। ਇਹ ਚਿਠੀਆਂ ਤੇ ਫੋਟੋਆਂ ਮੇਰੀ ਸੋਸ਼ਲ ਲਾਈਫ ਉਤੇ ਬਹੁਪੱਖੀ ਚਾਨਣਾ ਪਾਉਂਦੀਆਂ ਹਨ। ਜਿਥੇ ਇਹ ਮੇਰੀਆਂ ਹਨ, ਉਥੇ ਇਹ ਜਿਹਨਾਂ ਨੇ ਮੈਨੂੰ ਲਿਖੀਆਂ ਹਨ ਤੇ ਜਿਹਨਾਂ ਦੀਆਂ ਫੋਟੋਆਂ ਹਨ, ਉਹਨਾ ਦੀਆਂ ਵੀ ਹਨ। ਮੈਂ ਉਹਨਾਂ ਸੱਜਣਾਂ ਦਾ ਅਤੀ ਧੰਨਵਾਦੀ ਹਾਂ ਤੇ ਆਪਣਾ ਮਾਣ ਤੇ ਖ਼ੁਸ਼ੀ ਸਮਝਦਾ ਹੋਇਆ ਇਹਨਾਂ ਨੂੰ ਪੁਸਤਕ ਰੂਪ ਵਿਚ ਧੰਨਵਾਦ ਸਹਿਤ ਪ੍ਰਕਾਸ਼ਿਤ ਕਰ ਰਿਹਾ ਹਾਂ ਤਾਂ ਕਿ ਇਹਨਾਂ ਤੋਂ ਨਵੀ ਪੀੜ੍ਹੀ, ਨਵੀਂ ਪਨੀਰੀ ਤੇ ਮੇਰੀ ਸੰਤਾਨ ਸੱਚੀ ਤੇ ਸੁੱਚੀ ਜੀਵਨ ਜਾਚ ਸਿੱਖ ਸਕੇ। ਯਤਨ ਕੀਤਾ ਹੈ ਕਿ ਸਭ ਕੁਝ ਠੀਕ ਬਣੇ, ਪਰ ਫੇਰ ਵੀ ਕੋਈ ਗੱਲ ਨਾ-ਖ਼ੁਸ਼ਗਵਾਰ ਰਹਿ ਗਈ ਹੋਵੇ ਤਾਂ ਸੰਬੰਧਤ ਸਜਣਾਂ ਤੋਂ ਖਿਮਾ ਦਾ ਯਾਚਕ ਹਾਂ, ਦਾਸ 'ਤੇ ਖੁਸ਼ੀਆਂ ਬਖ਼ਸ਼ਣੀਆਂ।

ਕਈ ਕੰਮ ਇੱਕਲਿਆਂ ਸਰੰਜਾਮ ਨਹੀਂ ਦਿਤੇ ਜਾ ਸਕਦੇ, ਉਹਨਾਂ ਨੂੰ ਸਿਰੇ ਚੜ੍ਹਾਉਣ ਵਿਚ ਹੋਰ ਸੱਜਣਾਂ, ਮਹਾਨੁਭਾਵਾਂ ਦੀ ਮਦਦ ਲੈਣ ਦੀ ਲੋੜ ਹੁੰਦੀ ਹੈ। ਮੈਂ ਏਥੇ ਲੰਡਨ ਬੈਠਾ ਹਾਂ ਤੇ ਇਹ ਪੁਸਤਕ ਦਿੱਲੀ (ਇੰਡੀਆ) ਛਪ ਰਹੀ ਹੈ। ਇਸਨੂੰ ਤਰਤੀਬ ਦੇਣ, ਸਜ-ਸਜਾਉਣ ਤੇ ਛਾਪਣ ਦੀ ਪ੍ਰਕਿਰਿਆ ਮੇਰੇ ਪਰਮ ਮਿੱਤਰ ਸਵਰਗਵਾਸੀ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੇ ਛੋਟੇ ਸਪੁੱਤਰ ਸਰਬ ਸ਼ਕਤੀਮਾਨ ਕਰੜੀ ਮਿਹਨਤ ਨਾਲ ਨਿਭਾ ਰਹੇ ਹਨ। ਉਹ ਵੀ ਇਕੱਲੇ ਨਹੀਂ, ਹੋਰ ਵੀ ਸਿਆਣੇ ਸੱਜਣਾਂ ਦਾ ਸਹਿਯੋਗ ਲੈ ਰਹੇ ਹਨ, ਮੈਂ ਸਭ ਦਾ ਰਿਣੀ ਤੇ ਸ਼ੁਕਰਗੁਜ਼ਾਰ ਹਾਂ।

ਲੰਡਨ — ਕੇ. ਐਸ. ਭੰਮਰਾ

ਅਪ੍ਰੈਲ, 2000

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਬੜੇ ਚਿਰ ਤੋਂ ਤੁਹਾਨੂੰ ਚਿੱਠੀ ਲਿਖਣ ਲਈ ਸੋਚ ਰਿਹਾ ਸਾਂ, ਵਕਤ ਨਹੀ ਲੱਗਾ, ਜੇ ਵਕਤ ਲੱਗਾ ਤਾਂ ਤੁਹਾਡਾ ਪਤਾ ਗੁਆਚ ਗਿਆ।

ਅੱਜ ਹੀ ਰਾਤ ਸਿਆਮ ਤੋਂ ਏਅਰ ਫਰਾਂਸ ਰਾਹੀ ਦਿੱਲੀ ਪੁੱਜਾਂਗਾ। ਤੁਹਾਡੀ ਚਿੱਠੀ ਤਸਵੀਰਾਂ ਸਮੇਤ ਪੁੱਜੀ। ਤਸਵੀਰਾਂ ਮਹਾਰਾਜ ਜੀ ਨੂੰ ਦੇ ਦਿਆਂਗਾ। ਤੁਹਾਡੀ ਤਸਵੀਰ ਭੀ ਕੋਸ਼ਿਸ਼ ਕਰ ਰਿਹਾ ਹਾਂ ਕਿ ਛੇਤੀ ਕਾਪੀ ਕਰਵਾ ਭੇਜਾਂ ਅਫਰੀਕਾ ਵਾਲੀ। ਆਈ.ਵੀ.ਯੂ. ਦੀ ਚਿੱਠੀ ਤੇ ਐਪਲੀਕੇਸ਼ਨ ਫਾਰਮ ਭੀ ਮਿਲ ਗਏ ਨੇ—

ਹੁਣ ਰਾਤ ਦੇ ੧੨-੩੦ ਹਨ ਬਾਕੀ ਗੱਲਾਂ ਫਿਰ ਸਹੀ।

ਭਜਨ ਬਾਣੀ ਜਿੰਨਾ ਹੋ ਸਕੇ ਜ਼ਰੂਰ ਕਰਿਆ ਤੇ ਕਰਾਈਆ ਕਰੋ । ਸੇਠ ਸੁਦਰਸ਼ਨ ਸਿੰਘ ਦੇ ਦੋ ਛੋਟੇ ਭਰਾ ਆ ਰਹੇ ਹਨ । ਖਿਆਲ ਹੈ ਅੱਜ ਤੋਂ ੭ ਦਿਨਾਂ ਦੇ ਅੰਦਰ ਪੁੱਜਣਗੇ। ਵਾਸਦੇਵ ਤੇ ਹੋਰ ਸਭ ਨੂੰ ਸਤਿ ਸ੍ਰੀ ਅਕਾਲ।

(ਸਤਿਗੁਰੂ) ਜਗਜੀਤ ਸਿੰਘ<br>
੧੧/੧੦ ਪੂਸਾ ਰੋਡ,<br>
ਨਵੀ ਦਿੱਲੀ<br>
੨੭ ਵੈਸਾਖ ੨੦੨੧<br>
੧੦-੫-੬੫

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

੨੪-੫-੬੫ ਦੀ ਚਿੱਠੀ ਮਿਲੀ, ਪ੍ਰੋਗਰਾਮ ਹੈਲਸਿੰਕੀ (ਫਿਨਲੈਂਡ) ਜਾਣ ਦਾ ਬਣ ਰਿਹਾ ਹੈ, ਜੋ ਉਥੇ ਅਮਨ ਕਾਨਫਰੰਸ ਹੈ ਅਸਲ ਤਾਰੀਖਾਂ ੧੦ ਤੋਂ ੧੫ ਜੁਲਾਈ ਹੈਨ।ਮੈਂ ਕਿਸ ਦਿਨ ਕਿਥੇ ਔਣਾ ਹੈ ਅਜੇ ਨੀਯਤ ਹੋ ਰਿਹਾ ਹੈ, ਪ੍ਰੋਗਰਾਮ ਬਣਨ ਤੇ ਪਤਾ ਦੇ ਦਿਤਾ ਜਾਏਗਾ।

ਸ਼ੌਕ ਜੀ ਦੀ ਆਪਣੀ ਚਿੱਠੀ ਭੀ ਅੱਜ ਪੜ੍ਹੀ ਹੈ।ਬਹੁਤ ਮਾੜਾ ਹੋਇਆ ਜੋ ਐਸੇ ਦੇਸ਼ ਵਿਚ ਏਨੀ ਦੂਰ ਜਾਕੇ ਹੁੰਦਾ ਹੀ ਹੈ।

ਅਫਰੀਕਾ ਅਕਤੂਬਰ ਵਿਚ ਜਾਣ ਦਾ ਵਿਚਾਰ ਹੈ।ਭਜਨ ਬਾਣੀ ਕਰਕੇ ਅਰਦਾਸ ਕਰਿਆ ਕਰੋ, ਸਿੱਖੀ ਸਿਦਕ ਮਿਲੇ ਕਲੂ ਕਾਲ ਵਿਚ ਪਤ ਰਹੇ।

ਸ੍ਰ. ਗੁਰਚਰਨ ਸਿੰਘ (ਕੁੰਡੀ), ਲੀਡਜ਼, ਯੂ.ਕੇ.

ਇਹਨਾਂ ਦੀ ਚਿੱਠੀ ਆਈ ਸੀ। ਇਹਨਾਂ ਨੂੰ ਕਹੋ ਕਿ ਸਕੇਸ਼ ਇਸ਼ਨਾਨ ਕਰਕੇ ੧ ਮਾਲਾ ਭਜਨ ੧ ਭਗੌਤੀ ਦੀ ਫੇਰ ਕੇ ਇਸ ਰੋਗ ਦੀ ਨਵਿਰਤੀ ਲਈ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਿਆ ਕਰਨ।

ਲੰਡਨ ਤੇ ਫਿਨਲੈਂਡ ਵਿਚ ਨਾਮਧਾਰੀ ਗਿਣਤੀ ਕੀ ਹੈ, ਪਤਾ ਲਗ ਸਕੇਗਾ ?

(ਸਤਿਗੁਰੂ) ਜਗਜੀਤ ਸਿੰਘ
੧੮ ਜੇਠ ੨੦੨੨
ਸ੍ਰੀ ਭੈਣੀ ਸਾਹਿਬ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਆਸ ਹੈ ਆਪ ਸਤਿਗੁਰੂ ਜੀ ਦੀ ਕਿਰਪਾ ਸਹਿਤ ਹੋਵੋਗੇ। ੬-੬-੬੫ ਦੀ ਚਿੱਠੀ ਮਿਲੀ।

ਪ੍ਰੋਗਰਾਮ ਅਗਲਾ ਯੋਰਪ ਲਈ ਅਕਤੂਬਰ ਦੇ ਤੀਸਰੇ ਕੁ ਸਾਤੇ ਦਾ ਸ਼ੈਦ ਬਣ ਸਕੇਗਾ। ਇਹ ਆਪਣੇ ਅਖ਼ਤਿਆਰ ਨਹੀਂ। ਜਿਵ ਜਿਵ ਹੁਕਮ..........।

...............................................................।

ਸਮਾਂ ਅਤ ਕਰੂਰ ਹੈ ਭਜਨ ਬਾਣੀ ਵਧ ਤੋਂ ਵਧ ਕਰਨ ਦੀ ਕੋਸ਼ਿਸ਼ ਕਰੋ ਸਤਿਗੁਰਾਂ ਦਾ ਹੁਕਮ ਹੈ। ਥੋੜ੍ਹੀ ਕਮਾਈ ਵਿਚ ਵੱਧ ਬਰਕਤ ਹੋ ਜਾਂਦੀ ਹੈ। ਭਜਨ ਬਾਣੀ ਵਾਲੇ ਦੇ ਨਾਲੇ ਸੈ ਉਪਾਧਾਂ ਸਿਰੋਂ ਟਲ ਜਾਂਦੀਆਂ ਨੇ। ੧੦ ਲੱਖ ਚੰਡੀ ਦੇ ਪਾਠ ਲਗਪਗ ੧੦੦ ਮਣ ਘਿਓ ਨਾਲ ਸ਼ੁਰੂ ਹਨ, ਹਵਨ ਹੁੰਦਾ ਹੈ।

(ਸਤਿਗੁਰੂ) ਜਗਜੀਤ ਸਿੰਘ
ਸ੍ਰੀ ਭੈਣੀ ਸਾਹਿਬ
੫ ਭਾਦੋਂ ੨੦੨੨

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਤੁਹਾਡੀਆਂ ਚਿੱਠੀਆਂ ਕਈਆਂ ਦਾ ਉਤਰ ਨਹੀਂ ਦੇ ਸਕਿਆ। ਤੁਸੀ ਭੀ ਤਕੜੇ ਹੋ ਚਿੱਠੀ ਲਿਖਵਾ ਹੀ ਲਈ. ਚਿੱਠੀ ਲਿਖੀ ਨਾ ਜਾ ਸਕਣ ਦਾ ਕਾਰਨ (੧) ਬਹੁਤ ਰੁਝੇਵੇਂ (੨) ਸਰੀਰ ਕੁਛ ਢਿੱਲਾ ਰਿਹਾ (੩) ਕੁਛ ਚਿਰ ਗੁਰਭਜਨ ਸਿੰਘ ਨੇ ਚਿੱਠੀਆਂ ਲਿਖਣ ਵਾਲੇ ਏਅਰੋਗਰਾਮ ਨਹੀਂ ਲਿਆਕੇ ਦਿਤੇ ਆਦਿ (੪) ਸਭ ਤੋਂ ਵਡਾ ਤੇ ਸਹੀ ਕਾਰਨ ਇਹ ਕਿ "ਜਿਵ ਜਿਵ ਹੁਕਮ ਤਿਵੈ ਤਿਵ ਕਾਰ..........।"

ਕੇਸਹ ਸਿੰਘ ਜੀ ਤੋਂ ਸੁਣਕੇ ਬਹੁਤ ਖੁਸ਼ੀ ਹੋਈ ਹੈ ਕਿ ਤੁਹਾਡੇ ਦੋਹਾਂ ਭਰਾਵਾਂ ਦਾ ਖਿਚਾਓ ਕੁਛ ਆਪਸ ਵਿਚ ਘਟਿਆ ਹੈ। ਇਹ ਜਤਨ ਵੱਧ ਤੋਂ ਵਧ ਕਰਦੇ ਰਹਿਣਾ ਚਾਹੀਦਾ ਹੈ ਕਿ ਤਨਾਵ ਬਿਲਕੁਲ ਹੀ ਨਾ ਹੋਵੇ ਪਰ ਜੇ ਹੋਵੇ ਹੀ ਤਾਂ ਬਿਲਕੁਲ ਘਟ ਜਾਂ ਫਿਰ ਹਟਦਾ ਰਹੇ। ਸਾਡੀ ਲੜਾਈ ਕਲਜੁਗੀ ਅਨਸਰ ਨਾਲ ਹੈ ਉਹ ਕਈ ਵੇਰ ਸਾਡੇ ਆਪਣੇ ਅੰਦਰ ਭੀ ਆ ਵੜਦਾ ਹੈ। ਸਤਿਗੁਰੂ ਜੀ ਦੇ ਚਰਨਾਂ ਦਾ ਆਸਰਾ ਲੈਕੇ ਇਸਨੂੰ ਅੰਦਰੋਂ ਕੱਢਦੇ ਹੀ ਰਹਿਣਾ ਚਾਹੀਦਾ ਹੈ।

ਧਰਮਸ਼ਾਲਾ ਲੰਡਨ ਲਈ ਭੀ ਉਪਚਾਰ ਕਰਨਾ ਚਾਹੀਦਾ ਹੈ ਸਾਰੇ ਮਿਲ ਕੇ। ਗਿਆਨੀ ਕੇਸਰ ਸਿੰਘ ਜੀ ਨਾਲ ਗੱਲ ਕਰ ਲਈ।

ਗਿਆਨੀ ਭਜਨ ਸਿੰਘ ਜੀ ਨੂੰ ਮੇਰੇ ਵਲੋਂ ਸਤਿ ਸ੍ਰੀ ਅਕਾਲ ਕਹਿਣਾ।

(ਸਤਿਗੁਰੂ) ਜਗਜੀਤ ਸਿੰਘ
੧੭ ਜੇਠ ੨੦੨੪
ਸ੍ਰੀ ਭੈਣੀ ਸਾਹਿਬ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਭੰਮਰਾ ਜੀ,

ਸਤਿ ਸ੍ਰੀ ਅਕਾਲ !

ਆਸ ਹੈ ਆਪ ਸਤਿਗੁਰੂ ਜੀ ਦੀ ਕਿਰਪਾ ਨਾਲ ਅਨੰਦ ਪ੍ਰਸੰਨ ਹੋਵੋਗੇ।

(੧) ਅਜੀਤ ਸਿੰਘ ਜੀ ਦੀ ਚਿੱਠੀ ਤੋਂ ਪਤਾ ਲੱਗਾ ਕਿ ਰੀਹਲ ਜੀ ਦੇ ਘਰ ਪ੍ਰਯੋਗ ਤੇ ਆਪ ਆਏ ਸੀ ਬਹੁਤ ਖੁਸ਼ੀ ਹੋਈ।

(੨) ਅਜ ਗੁਰਭਜਨ ਸਿੰਘ ਨੇ ਚੋਖੇ ਸਾਰੇ ਏਅਰੋਗ੍ਰਾਮ ਲਿਆ ਦਿਤੇ ਹਨ ਇਸ ਲਈ ਚਿੱਠੀ ਆਪ ਨੂੰ ਲਿਖ ਰਿਹਾ ਹਾਂ।

ਨਾਮ ਸਿਮਰਨ ਸਕੇਸ਼ ਇਸ਼ਨਾਨ, ਮਾਸ ਸ਼ਰਾਬ ਦੀ ਵਰਤੋਂ ਤੋਂ ਹਟਾਣਾ। ਇਸ ਵਲ ਉਚੇਚਾ ਧਿਆਨ ਦਿਓ ਜੀ। ਆਪ ਬੈਲੈਂਸ ਦੱਸ ਸਕੋਗੇ ਕਿ ਕਿੰਨੀ ਸੰਗਤ ਹੈ, ਨਾਮਧਾਰੀ ਜਿੰਨੇ ਸ਼ਰਾਬ ਮਾਸ ਖਾਂਦੇ ਹਨ। ਕਿੰਨਿਆਂ ਦੇ ਸਿਰ ਕੇਸ ਨਹੀ ਆਦਿ।

ਖੋਟਿਆਂ ਵਾਲੇ ਸਿੰਘ ਨੂੰ ਸਤਿ ਸ੍ਰੀ ਅਕਾਲ ਅਤੇ ਉਸਦਾ ਪਤਾ ਭੇਜਣਾ।

ਅਮਰੀਕ ਸਿੰਘ ਖ਼ਜ਼ਾਨਚੀ ਦੀ ਚਿੱਠੀ ਕਦੇ ਹੁਣ ਨਹੀ ਆਈ। ਚਰਨਜੀਤ ਸਿੰਘ, ਸ੍ਰ. ਬੂਟਾ ਸਿੰਘ ਰਾਇਪੁਰ ਦੀ ਚਿੱਠੀ ਨਹੀਂ ਆਈ। ਫੋਨ ਤੇ ਉਹਨਾਂ ਨੂੰ ਕਹਿਣਾ ਆਪਣੀ ਸਹੀ ਹਾਲਤ ਤੋਂ ਜਾਣੂ ਕਰੋਣ।

ਜਗਜੀਤ ਸਿੰਘ ਮਲੂਕ ਨੂੰ ਭੀ ਚਿੱਠੀਆਂ ਪੋਣ।

(ਸਤਿਗੁਰੂ) ਜਗਜੀਤ ਸਿੰਘ
ਸ੍ਰੀ ਜੀਵਨ ਨਗਰ
੨੪ ਜੇਠ ੨੦੨੫

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਸ੍ਰੀਮਾਨ ਖੜਗ ਸਿੰਘ ਜੀ,

.ਸਤਿ ਸ੍ਰੀ ਅਕਾਲ !

ਤੁਹਾਡੀ ੪ ਜੂਨ ਵਾਲੀ ਚਿੱਠੀ ਮਿਲੀ। ਬਹੁਤ ਖੁਸ਼ੀ ਹੋਈ ਹੈ ਰਾਜੀ ਖੁਸ਼ੀ ਜਾਣਕੇ। ਤੁਹਾਡੀ ਚਿੱਠੀ ਅਨੁਸਾਰ ਇਹ ਚਿੱਠੀ ਆਪਣੇ ਹੱਥੀ ਲਿਖਕੇ ਭੇਜ ਰਿਹਾ ਹਾਂ।



(ਸਤਿਗੁਰੂ) ਜਗਜੀਤ ਸਿੰਘ

ਦੌਰੇ ਵਿਚੋਂ ਜਮਨਾ ਨਗਰ ੩੧ ਜੇਠ ੨੦੨੭

੧੩-੬-੭੦

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਸ੍ਰੀ ਜੀਵਨ ਨਗਰ
ਜਿਲਾ ਸਿਰਸਾ

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਤੁਹਾਡੀ ੧੩-੧੨-੭੧ ਦੀ ਚਿੱਠੀ ਗਹੀਰ ਜੀ ਨੂੰ ਜੋ ਗਈ ਉਹ ਉਹਨਾਂ ਮੈਨੂੰ ਭੇਜੀ ਹੈ। ਮੈਂ ਆਪ ਜੀ ਨੂੰ ਉਥੇ ਹੀ ਕਹਿ ਦਿਤਾ ਸੀ ਜੋ ਕੁਝ ਇਸ ਬਾਰੇ ਕਹਿਣਾ ਸੀ। ਤੁਸੀਂ ਕੋਈ ਕੰਮ ਕਰੋ ਜਾਂ ਨਾ ਕਰੋ ਮੈਂ ਜ਼ਬਾਨੀ ਆਕੇ ਹੀ ਪੁਛ ਲਵਾਂਗਾ। ਹੁਣ ਤੁਹਾਡੇ ਤੋਂ ਇਹੀ ਆਸ ਰਖਾਂਗਾ ਕਿ ਜੇ ਕੋਈ ਕੰਮ ਸੰਗਤ ਨੂੰ ਆਖਿਆ ਜਾਵੇ ਤਾਂ ਉਹ ਚਿੱਠੀਆਂ ਵਿਚ ਹੀ ਕੰਮ ਨੂੰ ਤੋਰੀ ਫਿਰਨ, ਕਰਨਗੇ ਨਹੀਂ।

(ਸਤਿਗੁਰੂ) ਜਗਜੀਤ ਸਿੰਘ
੧੯ ਪੋਹ ੨੦੨੮

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਹੁਕਮਨਾਮਾ ਸ੍ਰੀ ਸਤਿਗੁਰੂ ਜੀ

ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਆਸ ਹੈ ਆਪ ਸਤਿਗੁਰੂ ਜੀ ਦੀ ਕਿਰਪਾ ਨਾਲ ਅਨੰਦ ਪ੍ਰਸੰਨ ਹੋਵੋਗੇ।

ਅਮਰਜੀਤ ਸਿੰਘ ਨੂੰ ਕਹੋ ਕਿ ਅਮਰੀਕਾ ਵਿਚ ਹੋ ਰਹੀ ਮਾਸ ਨਾ ਖਾਣ ਵਾਲਿਆਂ ਦੀ ਕਾਨਫਰੰਸ ਵਿਚ ਬੋਲਣ ਲਈ ਕੁਛ ਲਿਖੇ ਅਤੇ ਨਾਲ ਹੀ ਅਮਰਜੀਤ ਸਿੰਘ ਨੂੰ ਯੂ.ਐਸ.ਏ. ਪੁਚਾਣ ਦੀ ਕਿਰਪਾ ਭੀ ਜ਼ਰੂਰ ਕਰਨੀ ਜੀ।

ਆਪਣੇ ਮੋਢੇ ਦਾ ਹਾਲ ਲਿਖਣਾ। ਸਾਰੇ ਪਰਵਾਰ ਨੂੰ ਸਤਿ ਸ੍ਰੀ ਅਕਾਲ।

ਸਭ ਨੇ ਸੂਰਜੋਂ ਪਹਿਲਾਂ ਇਸ਼ਨਾਨ ਸਕੇਸ਼ ਕਰਨਾ। ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਨਾ, ਕਰਾਉਣਾ।

(ਸਤਿਗੁਰੂ) ਜਗਜੀਤ ਸਿੰਘ
੪ ਹਾੜ੍ਹ ੨੦੩੨
ਗੁ: ਸ੍ਰੀ ਭੈਣੀ ਸਾਹਿਬ



ਲੰਡਨ ਵਿਖੇ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨਾਲ
ਸ੍ਰੀ ਕੇ. ਐਸ. ਭੰਮਰਾ ਤੇ ਹੋਰ ਸਜਨ ।



15 ਅਗਸਤ ਆਜ਼ਾਦੀ ਦਿਵਸ 1998 ਦੇ ਮਨਾਏ ਗਏ ਸਮਾਗਮ 'ਤੇ ਮੇਅਰ ਗੁਰਬਚਨ ਸਿੰਘ ਖਿੰਦ. ਸ੍ਰੀ ਕੇ.ਐਸ. ਭੰਮਰਾ ਪ੍ਰਧਾਨ T.V.O.I.C. ਤੇ ਸ੍ਰੀ ਕੇ.ਐਮ. ਸਿੰਘ ਕੋਆਰਡੀਨੇਟਰ ਮਨਿਸਟਰ ਹਾਈ ਕਮਿਸ਼ਨਰ ਲੰਡਨ ਆਫਿਸ ਤੋਂ।



ਈਗਲ ਹਾਲ ਲੰਡਨ ਵਿਚ ਮੇਅਰ ਸ੍ਰੀ ਵਰਿੰਦਰ ਸ਼ਰਮਾ ਤੇ ਸ੍ਰੀ ਕੇ. ਐਸ. ਭੰਮਰਾ ਹੋਰ ਪਤਵੰਤੇ ਸਜਨਾ ਨਾਲ।



ਥਾਮਸਵੈਲੀ ਓਵਰਸੀਜ ਇੰਡੀਅਨ ਕਾਂਗਰਸ ਦੇ ਸੈਕਟਰੀ ਸ੍ਰ. ਸਰੂਪ ਸਿੰਘ ਸੀਰਾ.
ਸ੍ਰ. ਜਸਵੰਤ ਸਿੰਘ ਥੋਸ ਮੀਤ ਪ੍ਰਧਾਨ. ਸ੍ਰੀ ਰਾਜੀਵ ਕੁਮਾਰ ਫਸਟ ਸੈਕਟਰੀ
ਇੰਡੀਆ ਹਾਊਸ ਲੰਡਨ ਤੇ ਸ੍ਰੀ ਕੇ.ਐਸ. ਭੰਮਰਾ ਪ੍ਰਧਾਨ T.V.O.I.C.




1996 ਵਿਚ T.V.O.I.C. ਦੇ ਸਮਾਗਮ ਸਮੇ ਹਾਈ ਵੈਕਮ ਵਿਖੇ
ਸ੍ਰੀ ਕੇ.ਐਸ. ਭੰਮਰਾ ਜੀ ਪ੍ਰਧਾਨਗੀ ਐਡਰੈਸ ਪੜ੍ਹ ਰਹੇ ਹਨ।



ਭਾਰਤ ਤੋਂ ਆਏ ਸ੍ਰੀ ਮਹਿੰਦਰ ਸਿੰਘ ਗਿੱਲ ਨਾਲ ਸ੍ਰੀ ਸਿੰਗਲਾ ਜੀ
ਤੇ ਸ੍ਰੀ ਕੇ.ਐਸ. ਭੰਮਰਾ ਜੀ :



ਹੀਥਰੋ ਏਅਰਪੋਰਟ ਲੰਡਨ 'ਤੇ ਭਾਰਤ ਦੇ ਮੰਤਰੀ ਸ੍ਰੀ ਅਮਰਾਓ ਸਿੰਘ
ਨਾਲ ਸ੍ਰੀ ਕੇ. ਐਸ. ਭੰਮਰਾ ਤੇ ਹੋਰ ਸਜਨ ।



ਇੰਡੀਆ ਹਾਊਸ ਲੰਡਨ ਵਿਖੇ ਫਸਟ ਸੈਕਟਰੀ ਸ੍ਰੀ ਰਾਜੀਵ ਕੁਮਾਰ
ਨਾਲ ਬੈਠੇ ਸ੍ਰੀ ਕੇ.ਐਸ. ਭੰਮਰਾ ਜੀ।



ਜਨਵਰੀ 2000 ਨੂੰ ਲੰਡਨ ਵਿਖੇ ਕਾਮਨਵੈਲਥ ਹਾਊਸ 'ਚ ਕੋਆਰਡੀਨੇਟਰ ਮਨਿਸਟਰ ਸ੍ਰੀ ਕੇ.ਐਮ. ਸਿੰਘ ਸੰਧਾ ਮੁਕਤ ਹੋਏ। ਸ੍ਰੀ ਐਮ.ਜੇ. ਹਲਵਾ ਅਦਾਰੇ ਦੇ ਸਿੰਘਾਂ ਨਿਰਭੈ ਆਏ।
ਵਿਦਵਾਨਾਂ ਅਤੇ ਨੌ ਆਇਆਂ ਦੀ ਪਰਚੀ ਸਮੇ ਸ੍ਰੀ ਏ.ਸਤਭੰਮਾ, ਪ੍ਰੋਜ਼ੀਡੈਂਟ ਸ੍ਰੀ ਕੇ.ਐਸ. ਭੰਮਰਾ ਤੇ ਸ੍ਰੀ ਜੀ.ਐਸ. ਚੈਸ।



ਭਾਰਤ ਦੇ ਮਨਿਸਟਰ ਸ੍ਰੀ ਜਗਦੀਸ਼ ਨਹਿਰਾ ਤੇ ਵਿਸ਼ੇਸ਼ ਸਜਨਾਂ ਨਾਲ ਲੰਡਨ ਵਿਖੇ
ਸ੍ਰੀ ਕੇ.ਐਸ. ਭੰਮਰਾ, ਸ੍ਰੀ ਪਲਵਿੰਦਰ ਸਿੰਘ ਭੰਮਰਾ ਅਤੇ ਸ੍ਰੀ ਅਮਰਜੀਤ ਸਿੰਘ ਭੰਮਰਾ।



ਈਲਿੰਗ ਟਾਊਨ ਹਾਲ ਵਿਖੇ ਭਾਰਤ ਦੇ ਹਾਈ ਕਮਿਸ਼ਨਰ ਸ੍ਰੀ ਸਿੰਘਵੀ ਜੀ,
ਸ੍ਰੀ ਵਰਿੰਦਰ ਸ਼ਰਮਾ ਤੇ ਸ੍ਰੀ ਕੇ. ਐਸ. ਭੰਮਰਾ ।



ਸ੍ਰੀ ਕੇ.ਐਸ. ਭੰਮਰਾ, ਸ੍. ਬਿਅੰਤ ਸਿੰਘ ਚੀਫ ਮਨਿਸਟਰ ਪੰਜਾਬ ਨੂੰ ਉਹਨਾਂ ਦੀ ਕੋਠੀ ਵਿਖੇ ਮਿਲਦੇ ਹੋਏ। ਨਾਲ ਹਨ ਸ੍. ਸਰੂਪ ਸਿੰਘ ਭੂਰਜੀ।



ਸ੍ਰੀ ਕੇ.ਐਸ. ਭੰਮਰਾ, ਸ੍. ਬਿਅੰਤ ਸਿੰਘ ਚੀਫ ਮਨਿਸਟਰ ਪੰਜਾਬ ਨਾਲ ਉਹਨਾਂ ਦੀ ਕੋਠੀ ਚੰਡੀਗੜ੍ਹ ਵਿਖੇ। ਨਾਲ ਹਨ ਸਰੂਪ ਸਿੰਘ ਭੂਰਜੀ।




ਸਾਲਾਨਾ ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਐਸ.ਐਸ. ਆਹਲੂਵਾਲੀਆ ਐਮ.ਪੀ.
ਤੋਂ ਮੋਮੈਂਟੋ ਪ੍ਰਾਪਤ ਕਰਦਿਆਂ ਸ੍ਰੀ ਕੇ. ਐਸ. ਭੰਮਰਾ ।



ਸ੍ਰੀ ਸੋਹਨ ਸਿੰਘ ਸਿਆਣ ਅਤੇ ਸ੍ਰੀ ਕੇ. ਐਸ. ਭੰਮਰਾ ਜੀ ਇਕ ਸਮਾਗਮ 'ਤੇ ।

**THE BRITISH SIKH MUSEUM**

Punjabi Parakshan - Interfaith Resource Centre - Punjabi Arts Council - Asian Arts Society - Punjabi National History Society

Dr. C.S. Chan Sandhu MA.PhD.

91, Mantilla Drive - Coventry - CV3 6LJ - United Kingsdom

Tel/Fax : +44 (0) 1203 415531

# ਸਜੀਵ ਅਭਿਨੰਦਨ

## ਯੁਗ-ਪੁਰਸ਼ ਸੰਤ ਖੜਕ ਸਿੰਘ ਭਮਰਾ ਦਾ

ਕਈ ਲੋਕ ਕੇਵਲ ਆਪਣੇ ਲਈ ਹੀ ਜੀਉਂਦੇ ਹਨ। ਕਈ ਆਪਣੇ ਲਈ ਭੀ ਭਲੀ ਭਾਂਤ ਜੀਵਨ ਨਿਰਬਾਹ ਕਰਨ ਦੇ ਸਮਰਥ ਨਹੀ ਹੋ ਪਾਂਦੇ। ਪਰੰਤੂ ਵਿਰਲੇ ਵਿਅਕਤੀ ਅਜੇਹੇ ਵੀ ਵਿਚਰਦੇ ਹਨ ਜੋ ਸਵੈ ਤੋਂ ਸਰਵ ਤਕ ਫੈਲ ਜਾਣ ਦੀ ਪਰਬੀਣਤਾ ਦੇ ਲਖਾਇਕ ਹੁੰਦੇ ਹਨ। ਇਹਨਾਂ ਵਿਰਲਿਆਂ ਦਾ ਸ਼ੁਭ ਨਾਮ ਰਹਿੰਦੀ ਦੁਨੀਆਂ ਤਕ ਇਤਿਹਾਸ ਦੇ ਪੰਨਿਆਂ ਉਤੇ ਸਵਰਨ ਅੱਖਰਾਂ ਵਿਚ ਉਕਰਿਆ ਹੋਇਆ ਸਦੀਵਤਾ ਹੋਕੇ ਵਿਛਿਆ ਰਹਿੰਦਾ ਹੈ। ਅਜੇਹੇ ਵਿਅਕਤੀ ਵਿਸ਼ੇਸ਼ ਯੁਗ ਪੁਰਸ਼ ਅਤੇ ਕਰਨੀ/ਕਥਣੀ ਦੇ ਸੁਦ੍ਰਿੜ ਸੁਆਮੀ ਸੰਤ ਖੜਕ ਸਿੰਘ ਭਮਰਾ ਜੀ ਮੇਡਨਹੈਡ ਇੰਗਲੈਂਡ ਨਿਵਾਸੀ ਹਨ, ਜਿਹਨਾਂ ਨੂੰ ਹਾਰਦਿਕ ਅਭਿਨੰਦਨ ਭੇਟ ਕਰਨ ਦਾ ਸ਼ੁਭ ਸੁਭਾਗ ਇਸ ਨਾਚੀਜ਼ ਨੂੰ ਪ੍ਰਾਪਤ ਹੋਇਆ ਹੈ। ਇਸ ਸੰਖੇਪ ਭੂਮਿਕਾ ਵਿਚ ਮੇਰਾ ਵਿਚਾਰ ਸੰਤ ਖੜਕ ਸਿੰਘ ਭਮਰਾ ਜੀ ਦੀ ਜੀਵਨੀ ਉਤੇ ਰੋਸ਼ਨੀ ਪਾਉਣ ਦੀ ਦੋਹਰ ਤੇਹਰ ਕਰਕੇ ਕੇਵਲ ਕਾਗਜ਼ ਭਰਨ ਦਾ ਕਦਾਚਿਤ ਨਹੀ। ਇਹ ਸ਼ੁਭ ਕਾਰਜ ਕਈ ਕਲਮਾਂ ਕਰ ਚੁਕੀਆਂ ਹਨ। ਮੇਰੇ ਸਨਮੁਖ ਸ੍ਰ. ਈਸ਼ਰ ਸਿੰਘ ਪਰਾਸ਼ਰ ਸੰਪਾਦਕ ਦਸਤਕਾਰ ਅਤੇ ਕਰਤਾ "20ਵੀ ਸਦੀ ਦਾ ਰਾਮਗੜ੍ਹੀਆ" ਮੌਜੂਦ ਹੈ, ਜਿਹਨਾਂ ਸੁਵਿਸਥਾਰ ਸੰਤ ਜੀ ਦੀ ਜੀਵਨੀ ਅਤੇ ਕਾਰਜ ਖੇਤਰ ਉਤੇ "ਨਾਮਧਾਰੀ ਪੰਥ ਤੇ ਦੇਸ ਭਗਤ ਵਿਅਕਤੀ" ਦੇ ਸਿਰਲੇਖ ਵਿਚ ਅਤਿਅੰਤ ਸੁੰਦਰ ਉਲੇਖ ਕਰਨ ਦਾ ਸ਼ੁਭ ਉਦਮ ਕਰਕੇ ਪਾਠਕ ਜਗਤ ਨੂੰ ਨਿਹਾਲ ਕੀਤਾ ਹੋਇਆ ਹੈ। ਡਾਕਟਰ ਆਤਮ ਹਮਰਾਹੀ ਨੇ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਸੰਤ ਜੀ ਦੇ ਜੀਵਨ ਆਦਰਸ਼ਾਂ ਉਤੇ ਭਰਪੂਰ ਚਾਨਣ ਆਪਣੀ ਵਿਸ਼ਵਾਂਤ੍ਰੀ ਕਿਰਤ "ਪ੍ਰਦੇਸੀ ਸਜਣ ਸੁਹੇਲੜੇ" ਵਿਚ ਵਿਅਕਤ ਕਰਕੇ ਇਕ ਲਾਫਾਨੀ ਅਤੇ ਪਰੀਪੂਰਨ ਸ਼ਰਧਾ ਅਰਪਿਤ ਕੀਤੀ ਹੈ। ਸੋ ਸੰਤ ਜੀ ਦੇ ਲਗਭਗ ਪੌਣੀ ਸਦੀ ਉਤੇ ਵਿਸਤੀਰਤ ਜੀਵਨ ਕਾਲ ਉਤੇ ਹੋਰ ਲਿਖਣ ਦੀ ਗੁੰਜਾਇਸ਼ ਸ਼ੋਭਦੀ ਨਹੀ। ਮੈਂ ਆਪ ਜੀ ਦੇ ਬਹੁ-ਦਿਸ਼ਾਵੀ ਤਰਜ਼ੇ-ਜ਼ਿੰਦਗੀ ਦੇ ਇਕ ਪਹਿਲੂ ਵਿਸ਼ੇਸ਼ ਉਤੇ ਕਲਮ ਅਜਮਾਈ ਦਾ ਪ੍ਰਯਤਨ ਕਰਨ

ਦਾ ਇਰਾਦਾ ਇਸ ਭੂਮਿਕਾ ਦੁਆਰਾ ਪ੍ਰਸਤੁਤ ਕਰਨਾ ਲੋਚਦਾ ਹਾਂ । ਮੇਰੇ ਪ੍ਰਭਾਵ ਮੇਰੇ ਆਪਣੇ ਹੀ ਅੰਤਰ-ਮੁਖੀ ਤਜ਼ਰਬਿਆਂ ਅਤੇ ਇੰਗਲੈਂਡ ਵਿਚ ਵਿਚਰਦਿਆਂ, ਜਨ ਜੀਵਨ ਵਿਚ ਅਸਤ ਵਿਅਸਤ ਰਹਿਣ ਦਾ ਨਿੱਜੀ ਨਤੀਜਾ ਹਨ । ਇਹਨਾਂ ਨਾਲ ਆਪ ਦੀ ਸਹਿਮਤੀ ਜ਼ਰੂਰੀ ਨਹੀ ।

ਸੰਤ ਖੜਕ ਸਿੰਘ ਜੀ ਭਮਰਾ ਨੇ ਆਪਣਾ ਜੀਵਨ ਇਕ ਕਰਮਯੋਗੀ ਵਿਅਕਤੀ ਵਾਂਗੂ ਨਿਭਾਇਆ ਹੈ ਅਤੇ ਹੁਣ ਵੀ ਨਿਭਾਅ ਰਹੇ ਹਨ। ਕਰਮ, ਐਕਸ਼ਨ ਅਮਲ ਅਤੇ ਸਦੀਵੀ ਲਗਣ ਦੀ ਚੇਸ਼ਟਾ ਕਿਸੇ ਇਕ ਵਿਕੋਲਿਤਰੇ ਵਿਅਕਤੀ ਵਿਚ ਹੀ ਉਤਪੰਨ ਹੁੰਦੀ ਹੈ। ਆਪ ਜੀ ਦੇ ਚਰਿਤਰ ਅਤੇ ਤਰਜ਼ੇ-ਜ਼ਿੰਦਗੀ ਵਿਚ ਇਹ ਪ੍ਰਵਿਰਤੀ ਜਮਾਂਦਰੂ ਪ੍ਰਤੀਤ ਹੁੰਦੀ ਹੈ। ਕਰਮ ਖੇਤਰ ਵਿਚ ਆਪ ਨੇ ਯੁਵਾ ਅਵਸਥਾ ਵਿਚ ਆਜ਼ਾਦ ਹਿੰਦ ਫੌਜ ਦੇ ਜਰਨੈਲ ਮੋਹਨ ਸਿੰਘ ਵਲੋਂ ਸਥਾਪਿਤ ਕੀਤੀ ਟਰੇਨਿੰਗ ਦੇ ਲੁਧਿਆਣਾ ਕੈਂਪ ਵਿਚ ਇਕ ਸਾਲ ਯੋਗਦਾਨ ਪਾਇਆ। ਫੇਰ ਆਪ ਅਫਰੀਕਾ ਚਲੇ ਗਏ, ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ੁਭ ਪ੍ਰਵੇਸ਼ ਦੇ ਪ੍ਰਥਮ ਸਮਾਰੋਹ ਵਿਚ ਭਰਪੂਰ ਹਿੱਸਾ ਪਾਇਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਚਰਨਾਂ ਨਾਲ ਆਪ ਜੀ ਦਾ ਸਨੇਹ ਮੋਹ ਸਾਰੇ ਵਿਸ਼ਵ ਨੂੰ ਗਿਆਤ ਹੈ । ਆਪ ਜੀ ਨੇ ਨਿਰੰਤਰ ਕੌਮੀ, ਸੱਚੇ, ਸੁੱਚੇ ਅਤੇ ਨਿਸ਼ਕਾਮ ਜੀਵਨ ਨੂੰ ਪਹਿਲ ਦਿਤੀ ਹੈ। ਮੇਰਾ ਇਰਾਦਾ ਹੈ ਕਿ ਆਪ ਜੀ ਦੇ ਜੀਵਨ ਉਤੇ ਇਕ ਮਹਾਂ ਕਾਵਿ ਲਿਖਾਂ। ਸੰਤ ਖੜਕ ਸਿੰਘ ਭੰਮਰਾ ਜੀ ਅਸਲੀ ਜੀਵਨ ਦੇ ਧਾਰਨੀ ਹਨ।ਗੱਲਾਂ ਬਾਤਾਂ ਵਿਚ ਵਿਸ਼ਵਾਸ਼ ਨਹੀਂ ਰਖਦੇ, ਕਰਮ ਖੇਤਰ ਵਿਚ ਸਾਸ ਗ੍ਰਾਸ ਅਗਰਸਰ ਹਨ। ਅਮਲ ਹੀ ਜੀਵਨ ਦਾ ਆਦਰਸ਼ ਹੈ, ਜੋ ਸੰਤ ਖੜਕ ਸਿੰਘ ਭਮਰਾ ਜੀ ਦੇ ਰੋਮ ਰੋਮ ਵਿਚ ਸਮਾ ਚੁਕਿਆ ਹੈ ਅਤੇ ਹੁਣ ਅਸਲ ਵਿਚ ਇਕ ਤਰਜ਼ੇ-ਜ਼ਿੰਦਗੀ ਦਾ ਰੂਪ ਧਾਰਨ ਕਰ ਚੁਕਿਆ ਹੈ।

ਸੰਤ ਖੜਕ ਸਿੰਘ ਜੀ ਨੇ ਵਿਸ਼ਵ ਦੀ ਪ੍ਰਥਮ ਰਾਮਗੜ੍ਹੀਆ ਕਾਨਫਰੰਸ ਵਿਚ ਇਕ ਗਹਿਰ ਗੰਭੀਰ ਪਰਚਾ ਪ੍ਰਸਤੁਤ ਕੀਤਾ, ਜਿਸਦਾ ਸਿਰਲੇਖ ਸੀ– "ਰਾਮਗੜ੍ਹੀਆ ਟੇਬਲਾਇਡ ਪਰਚੇ" ਇਹਨਾਂ ਪਰਚਿਆਂ ਦੀ ਜਾਣਕਾਰੀ ਅਤੇ ਸੰਗ੍ਰਹਿ ਬਾਰੇ ਕੋਈ ਉਹ ਵਿਅਕਤੀ ਹੀ ਕੁਝ ਕਹਿ ਸਕਦਾ ਸੀ, ਜਿਸ ਨੇ ਇਹ ਸਦੀ ਹੰਢਾਈ ਹੋਵੇ। ਭਰੇ ਹੋਏ ਹਾਲ ਵਿਚ ਸਿੱਖ ਬੁਧੀਜੀਵੀ ਪਰਚਾ ਸੁਣ ਕੇ ਸੁੰਨ ਹੋ ਗਏ ਸਨ। ਇਹ ਸੀ ਕਮਾਲ ਯੁਗ ਪੁਰਸ਼ ਸੰਤ ਖੜਕ ਸਿੰਘ ਭਮਰਾ ਦਾ। ਇਸ ਕਮਾਲ ਦੀ ਛਾਪ ਰਹਿੰਦੀ ਦੁਨੀਆਂ ਤਕ ਕਾਇਮ ਰਵ੍ਹੇਗੀ।ਮੈਂ ਇਸ ਖੋਜ ਤੋਂ ਐਨਾ ਪ੍ਰਭਾਵਿਤ ਹੋਇਆ ਕਿ ਸੰਤ ਖੜਕ ਸਿੰਘ ਭੰਮਰਾ ਜੀ ਨੂੰ ਸੰਤ ਇੰਦਰ ਸਿੰਘ ਚਕਰਵਰਤੀ ਦਾ ਉਤਰਾਧਿਕਾਰੀ ਮੰਨ ਕੇ ਆਪਣੇ ਹਿਰਦੇ ਵਿਚ ਉਹ ਪਾਵਨ ਸਥਾਨ ਅਤੇ ਸ਼ਰਧਾ ਕਾਇਮ ਕਰ ਲਈ ਜੋ 12 ਸਾਲ ਦੀ ਅਲ੍ਹੜ ਅਵਸਥਾ ਵਿਚ ਚਕਰਵਰਤੀ ਜੀ ਬਾਰੇ ਕੀਤੀ ਸੀ। ਸਾਡਾ

ਪਰਿਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਕਾਲ ਨਾਲ ਜੁੜਿਆ ਹੋਇਆ ਹੈ। ਸਾਡੇ ਘਰ ਵਿਚ ਉਹੋ ਸਾਰੇ ਗ੍ਰੰਥ ਮੌਜੂਦ ਸਨ ਜੋ ਸ੍ਰੀ ਅਨੰਦਪੁਰ ਸਾਹਿਬ ਵਿਖੇ ਕਿਸੇ ਵੀ ਸਮੇਂ ਲਿਖੇ ਗਏ। ਸੰਤ ਇੰਦਰ ਸਿੰਘ ਚਕਰਵਰਤੀ ਜੀ ਦੋ ਵਾਰੀ ਇਹ ਗ੍ਰੰਥ ਦੇਖਣ ਲਈ ਸਾਡੇ ਗ੍ਰਹਿ ਵਿਖੇ ਆਏ ਸਨ। ਇਕ ਵਾਰੀ ਤਾਂ ਸਾਡੀ ਹਵੇਲੀ ਵਿਚ ਬਹਿਸ ਹੋ ਰਹੀ ਸੀ ਕਿ ਦਸਮ ਗ੍ਰੰਥ ਵਿਚ ਦਰਜ ਇਸ ਤੁਕ ਦਾ ਕੀ ਅਰਥ ਹੈ :

ਪਰਿ ਨਾਰੀ ਦੇ ਲਾਗ ਨ ਜਾਹੀ ।।
ਘਰ ਆਵੈ ਤਾਂ ਛੋਡੀ ਨਾਹੀ ।।

ਸ੍ਰੀ ਅੰਮ੍ਰਿਤਸਰ ਤੋਂ ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਿਦਵਾਨ ਇਨਸਪੈਕਟਰ ਅਤੇ ਸੰਤ ਬਖ਼ਤਾਵਰ ਸਿੰਘ ਜੀ (ਨਿਰੰਕਾਰੀ ਛਾਉਣੀ ਵਾਲੇ) ਵੀ ਉਥੇ ਮੌਜੂਦ ਸਨ। ਸਭ ਸਜਣ ਇਹ ਅਰਥ ਕਰਨ ਵਿਚ ਰੁੱਝੇ ਹੋਏ ਸਨ ਕਿ "ਜੋ ਇਸਤਰੀ ਤੁਹਾਡੇ ਘਰ ਕਿਸੇ ਇੱਛਾ ਦੇ ਤਹਿਤ ਆਉਂਦੀ ਹੈ, ਉਸਦੀ ਮਨੋਕਾਮਨਾ ਪੂਰੀ ਕਰੋ।" ਮੈਨੂੰ ਯਾਦ ਹੈ ਕਿ ਸੰਤ ਇੰਦਰ ਸਿੰਘ ਚਕਰਵਰਤੀ ਜੀ ਨੇ ਇਸ ਤੁਕ ਦੇ ਅਰਥ ਇਕ ਵਚਿਤਰ ਢੰਗ ਨਾਲ ਕੀਤੇ ਸਨ :

ਪਰਾਈ ਇਸਤਰੀ ਦਾ ਸੰਗ ਮੂਲ ਨਹੀ
ਕਰਨਾ ਅਤੇ ਜੋ ਵਿਆਹ ਕੇ ਲਿਆਂਦੀ
ਹੈ ਉਸਨੂੰ ਛੱਡਣਾ ਨਹੀ (ਭਾਵ ਤਲਾਕ ਨਹੀ ਦੇਣਾ)

ਇਸ ਸਮੇਂ ਸੰਤ ਖੜਕ ਸਿੰਘ ਜੀ ਭੰਮਰਾ ਦਾ ਜ਼ਿਕਰ ਹੋਇਆ ਸੀ, ਜੋ ਸਿਮਰਤੀ ਵਿਚ ਸੁਰਖਿਅਤ ਹੈ। ਭੰਮਰਾ ਜੀ ਸੰਗ੍ਰਹਿਕਾਰ ਹਨ ਅਤੇ ਉਚ ਕੋਟੀ ਦੇ ਲੇਖਕ ਅਤੇ ਚਿੰਤਕ ਹਨ। ਆਪ ਜੀ ਦੀਆਂ ਨਕਲਾਂ ਕਈ ਫ਼ਸਲੀ ਬਟੇਰੇ ਕਰਨ ਦੀ ਭੁੱਲ ਕਰਦੇ ਵੇਖੇ ਹਨ। ਨਕਲ ਲਈ ਅਕਲ ਦੀ ਲੋੜ ਹੈ। ਇਹ ਅਕਲ ਇਹਨਾਂ ਫਸਲੀ ਬਟੇਰਿਆਂ ਵਿਚ ਨਹੀ ਹੈ। ਇਹੋ ਕਾਰਨ ਹੈ ਕਿ ਇਹਨਾਂ ਦੇ ਸਮੂਹ ਪ੍ਰਾਜੈਕਟ ਫਲਾਪ ਹੋਏ ਹਨ। ਅੰਤ ਵਿਚ ਮੈਂ ਯੁਗ ਪੁਰਸ਼ ਸੰਤ ਖੜਕ ਸਿੰਘ ਜੀ ਭੰਮਰਾ ਨੂੰ ਆਪਣਾ ਕਾਵਿ ਅਭਿਨੰਦਨ ਭੇਟ ਕਰਨ ਦੀ ਆਗਿਆ ਮੰਗਦਾ ਹਾਂ :

### *ਸੰਤ ਖੜਕ ਸਿੰਘ ਭੰਮਰਾ*

ਸੀਤ ਹੈ, ਅਤੀਤ ਹੈ, ਗੁਰਮਤਿ ਦਾ ਸੱਚਾ ਮੀਤ ਹੈ,
ਜੀਤ ਹੈ, ਜਗਜੀਤ ਹੈ, ਪਰੀਤ ਹੈ, ਸੰਤ ਖੜਕ ਸਿੰਘ ਭੰਮਰਾ ।

ਆਦਿ ਹੈ, ਜੁਗਾਦਿ ਹੈ,
ਆਬਾਦ ਹੈ ਤੇ ਸ਼ਾਦ ਹੈ,
ਮੁਕਤ ਹੈ, ਬੇਮੁਕਤ ਹੈ,
ਆਬਾਦ ਹੈ, ਦਿਲਸ਼ਾਦ ਹੈ, ਸੰਤ ਖੜਕ ਸਿੰਘ ਭੰਮਰਾ ।
ਆਨ ਹੈ ਤੇ ਸ਼ਾਨ ਹੈ,
ਸਿੱਖੀ ਦਾ ਉਦੈਮਾਨ ਹੈ,
ਗਾਣ ਹੈ ਤੇ ਗਿਆਨ ਹੈ, ਸੰਤ ਖੜਕ ਸਿੰਘ ਭੰਮਰਾ ।
ਰੂਹ ਹੈ, ਸਮੂਹ ਹੈ,
ਤੇ ਭੇਤ ਭਰੀ ਜੂਹ ਹੈ,
ਵਾਕਿਆ ਵਜੂਹ ਹੈ, ਸੰਤ ਖੜਕ ਸਿੰਘ ਭੰਮਰਾ ।
ਕਾਰ ਹੈ, ਵਿਹਾਰ ਹੈ,
ਉਹ ਕਿਰਤ ਦਾ ਤਾਂ ਯਾਰ ਹੈ,
ਸੀਰਤ ਦਾ ਉਹ ਮਿਹਮਾਰ ਹੈ, ਸੰਤ ਖੜਕ ਸਿੰਘ ਭੰਮਰਾ ।
ਅਰਬ ਹੈ ਕਿ ਖਰਬ ਹੈ,
ਕੋਟਾਂ ਨੂੰ ਦਿਤੀ ਜ਼ਰਬ ਹੈ,
ਧਵਲ ਹੈ ਕਿ ਨਵਲ ਹੈ, ਸੰਤ ਖੜਕ ਸਿੰਘ ਭੰਮਰਾ ।
ਆਨ ਹੈ ਕਿ ਮਾਨ ਹੈ,
ਜੁਗੋ ਜੁਗਾਂ ਦਾ ਗਿਆਨ ਹੈ,
ਕੀਰਤ ਦਾ ਸਮਾਧਾਨ ਹੈ, ਸੰਤ ਖੜਕ ਸਿੰਘ ਭੰਮਰਾ ।
ਭੰਮਰਾ ਅਸਲ ਵਿਚ ਨਿਧੜਕ ਖੜਕ ਹੈ,
ਇਹ ਆਤਮਾ ਦੀ ਰੜਕ ਹੈ,
ਚਿੰਤਨ ਦੀ ਸਿੱਧੀ ਸੜਕ ਹੈ, ਸੰਤ ਖੜਕ ਸਿੰਘ ਭੰਮਰਾ ।



ਇੰਟਰਵਿਊ : 17-2-1993 (ਮੇਡਨਹੈਡ)

# ਗਗਨ ਦਮਾਮਾ ਬਾਜਿਓ

(ਨਾਮਧਾਰੀਆਂ ਦੀ ਤ੍ਰੈ-ਦੇਸ਼ੀ ਵਿਆਪਕਤਾ ਦੇ ਪ੍ਰਤੀਕ ਪੈਤਰੀ ਤੇ ਸਹੁਰਾ ਪਰਵਾਰ ਦੀ ਅਮੋੜ, ਅਡੋਲ ਤੇ ਦ੍ਰਿੜ ਭਾਵੀ ਨਾਮਧਾਰੀਅਤ ਦੇ ਠੋਸ ਪ੍ਰਗਟਾਵੇ, ਧਾਰਮਿਕ ਤੇ ਰਾਜਸੀ ਤੌਰ ਤੇ ਭੰਮਰਿਆਂ ਦੀ ਪੁਸ਼ਤੈਨੀ ਲਿਆਕਤ ਦੇ ਮਾਲਕ ਅਤੇ ਹਰ ਪ੍ਰਕਾਰ ਦੀ ਸਰੀਰਕ, ਮਾਨਸਕ ਤੇ ਆਤਮਕ ਤੰਦਰੁਸਤੀ ਹੰਢਾਉਣ ਵਾਲੇ ਸੰਤ ਖੜਕ ਸਿੰਘ ਭੰਮਰਾ ਦੀ ਡੂੰਘੀ ਵਿਸ਼ਾਲਤਾ ਦਾ ਕਾਵਿ ਚਿਤੱਰ।)

ਦੁਆਬੇ ਦੇ ਮੋਰੋਂ ਕੀਨੀਆਂ ਦੇ ਨਕੂਰੋ ਅਤੇ ਬਰਤਾਨੀਆ ਦੇ ਮੇਡਨਹੈਡ ਦਾ ਸੰਤ ਖੜਕ ਸਿੰਘ ਭੰਮਰਾ ਕੇਵਲ ਨਾਂ ਦਾ ਹੀ ਖੜਕ ਸਿੰਘ ਨਹੀਂ ਸਗੋਂ ਸਾਰੀ ਉਮਰ ਉਚੀ ਸੁਰ ਵਾਲਾ, ਰਣ ਸਿੰਘਾ, ਖੜਕਾਊ ਖੰਡਾ, ਪ੍ਰਤੱਖ ਸ਼ੀਹੀ ਯਲਗਾਰ-ਵੰਗਾਰ ਅਤੇ ਗਗਨ ਦਮਾਮਾ ਬਾਜਿਓ ਰਿਹਾ ਹੈ। ਉਹ ਬਹੁਤ ਹੀ ਜਾਣੇ ਪਛਾਣੇ ਨਾਮਧਾਰੀਆਂ ਵਿਚੋਂ ਇਕ ਹੈ। ਪ੍ਰਭਾਤੀ ਸੂਰਜ, ਨਾਰੰਗੀ ਲਸੂੜੇ, ਕੀਨੂੰ ਤੇ ਸ਼ਿਮਲੇ ਦੀ ਗਾਜਰ ਰੰਗਾ, ਸਫੈਦ ਵੇਸ ਦੇ ਦਾਹੜੇ ਨਾਲ ਉਸਦੀਆਂ ਰੌਸ਼ਨ ਅੱਖਾਂ, ਟੁਣਕਵੀ ਤੇ ਮੁਰਦੰਗਵੀ ਬੋਲ-ਬਾਣੀ ਉਸਦੇ ਸਫੂਰਤੇ ਮਨ-ਮਸਤਕ ਤੇ ਵਿਚਾਰਧਾਰਾ ਦੇ ਪ੍ਰਤੱਖ ਪ੍ਰਮਾਣ ਹਨ। ਅਸਲ ਵਿਚ ਅੰਤਰ-ਰਾਸ਼ਟਰੀ ਪੰਜਾਬੀਅਤ ਦਾ ਪ੍ਰਤੀਕੀ-ਮੁੱਖੀ, ਉਹ ਨਹੁੰ-ਨਹੁੰ ਰਾਮਗੜ੍ਹੀਆ ਤੇ ਨਾਮਧਾਰੀ ਹੈ। ਨਾਮਧਾਰੀਅਤ ਹੀ ਉਸਦਾ ਜਾਹਰੀ-ਬਾਤਨੀ ਜਹਾਨ ਹੈ। ਉਸਦੇ ਬਾਬਾ ਜੀ ਗੁਰਦਿੱਤ ਸਿੰਘ ਜੀ ਭੰਮਰਾ ਲਕੜੀ ਦਾ ਬੇਜੋੜ ਕਾਰੀਗਰ ਸੀ। ਸ਼ਿਮਲਾ ਬ੍ਰਿਊਰੀ ਦੇ ਅੰਗਰੇਜ਼ ਮਾਲਕ ਉਸਨੂੰ ਪਿਆਦਾ ਭੇਜ ਕੇ ਮੋਰੋਂ ਤੋਂ ਬੁਲਾਉਂਦੇ ਅਤੇ ਉਹ ਲੀਕ ਕਰਦੇ ਲਕੜੀ ਦੇ ਬੀਅਰ ਨਿਰਮਾਣੀ ਟੈਂਕਾਂ ਨੂੰ ਰੰਦ ਕੇ ਅਜਿਹੀਆਂ ਫੱਟੀਆਂ ਲਾਉਂਦਾ ਕਿ ਉਹ ਮੁੜ ਕਦੇ ਵੀ ਨਾ ਤ੍ਰੁਪਕਦੇ। ਉਸਦੇ ਬਣਾਏ ਲਕੜੀ ਦੇ ਢੋਲਾਂ ਵਿਚੋਂ ਬੀਅਰ ਸਿਰ ਉਤੇ ਤਾਂ ਤ੍ਰੁਪਕ ਜਾਂਦੀ ਪਰ ਉਸ ਹਯਾਤੀ ਭਰ ਬੀਅਰ ਜਾਂ ਦਾਰੂ ਦਾ ਤ੍ਰੁਪਕਾ ਵੀ ਕਦੇ ਨਾ ਪੀਤਾ। ਇਹ ਬਾਬੇ ਦੀ ਨਾਮਧਰੀਅਤ ਹੀ ਸੀ, ਜੋ ਚਾਰ ਪੁਸ਼ਤਿਆਂ ਤੋਂ ਇਹਨਾਂ ਭੰਮਰਿਆਂ ਦੀ ਵਿਰਾਸਤ ਬਣੀ ਹੋਈ ਹੈ। ਵਿਰਾਸਤ ਵਿਚ ਇਹੀ ਹੁਨਰ ਗੁਰਦਿੱਤ ਸਿੰਘ ਨੇ ਆਪਣੇ ਪੁੱਤਰ ਚਰਨ ਸਿੰਘ ਨੂੰ ਦਿਤਾ। ਜੋ ਕਈ ਕਈ ਸਾਲਾਂ ਵਿਚ ਉਸਰਨ ਵਾਲੀਆਂ ਲੁਧਿਆਣਵੀ ਹਵੇਲੀਆਂ ਦਾ ਉਸੱਰਈਆ ਇਕ ਨਿਪੁੰਨ

ਕਾਰੀਗਰ ਸੀ। ਉਹ ਤਿੰਨ ਕੁ ਸਾਲ ਅਫਰੀਕਾ ਵਿਚ ਵੀ ਰਿਹਾ। ਫੇਰ ਪਿੰਡ ਆਕੇ ਉਸਾਰੀਵਾਨੀ ਕੀਤੀ ਤੇ ਸਾਹੂਕਾਰਾ ਵੀ। ਚਲਾਣਾ ਉਸਦਾ ਮੇਡਨਹੈਡ ਪੁੱਤਰਾਂ ਕੋਲ ਹੀ ਹੋਇਆ।

ਮੈਂ ਜਸਪਾਲ ਸਿੰਘ ਭੰਮਰਾ ਦੇ ਸੰਦਰਭ ਵਿਚ ਭੰਮਰਿਆਂ ਤੇ ਇਤਿਹਾਸਕ ਪਿਛੋਕੜ ਵਿਚੋਂ ਤੁਰਦੀ ਰਾਜਨੀਤਕ-ਚੇਤਨਤਾ ਅਤੇ ਸਤਲੁਜ ਦੇ ਲਾਗੇ-ਲਾਗੇ ਦੱਖਣੀ ਦੁਆਬੇ ਵਿਚ ਭੰਮਰਿਆਂ ਦੇ ਗੂੜ੍ਹੇ ਵਸੇਬੇ ਦੇ ਕਾਰਨ ਦੱਸੇ ਹਨ, ਜੋ ਸਰਦਾਰ ਜੱਸਾ ਸਿੰਘ ਭੰਮਰਾ ਦੇ ਰਾਮਗੜ੍ਹੀਆ ਮਿਸ਼ਨ ਦੇ ਮੋਢੀ ਹੋਣ ਦੀ ਦਲੀਲ ਬਣਦੇ ਹਨ। ਭੰਮਰਿਆਂ ਦੀ ਇਉਂ ਪ੍ਰਮਾਣਿਤ ਹੁੰਦੀ ਸੂਝ ਬੂਝ ਸਰਦਾਰ ਮੋਹਨ ਸਿੰਘ ਹਦੀਆਬਾਦੀ, ਫਗਵਾੜੇ ਵਾਲੇ ਜਸਪਾਲ ਸਿੰਘ ਭੰਮਰਾ ਸਾਊਥਾਲ, ਖੜਕ ਸਿੰਘ ਭੰਮਰਾ ਤੇ ਉਸਦੇ ਜੇਠੇ ਸਪੁੱਤਰ ਅਮਰਜੀਤ ਸਿੰਘ ਭੰਮਰਾ ਵਿਚ ਮੈਨੂੰ ਪ੍ਰਦਰਸ਼ਿਤ ਦਿੱਸੀ ਹੈ। ਇਹਨਾਂ ਭੰਮਰਿਆਂ ਵਿਚ ਆਪਣੇ ਵਡੇਰੇ-ਜਠੇਰੇ ਥੰਬੂ ਰਾਉ ਦੀ ਸਰਦਾਰੀ ਦੀ ਭਾਵਨਾ ਕਾਰਜਸ਼ੀਲ ਹੈ ਅਤੇ ਵਿਰਾਸਤੀ ਗੁਣਾਂ ਦੀ ਸੁਭਾਵਕਤਾ ਦਾ ਪ੍ਰਮਾਣ ਹੈ । ਅਤੀਤ ਸਦਾ ਭਵਿੱਖ ਨੂੰ ਸੇਧ ਦਿੰਦਾ ਹੈ, ਜਿਸਦੇ ਨਿਰਦੇਸ਼ਨ ਵਿਚ ਲੋਕਾਂ ਦੇ ਪੈਂਤੜੇ ਤੇ ਵਤੀਰੇ ਆਪਣੇ-ਆਪ ਢਲਦੇ ਤੁਰੇ ਜਾਂਦੇ ਹਨ, ਜੋ ਨਿੱਜੀ ਉਪਰਾਲਿਆਂ ਨਾਲ ਪ੍ਰਾਪਤੀਆਂ ਬਣ ਜਾਂਦੇ ਹਨ। ਇਹਨਾਂ ਕਾਰਜੀ-ਤੱਤਾਂ ਨੂੰ ਮੈਂ ਇਤਿਹਾਸ ਦੀ ਸ਼ਾਹਰਾਹ ਉਤੇ ਖੜ੍ਹੋਤਾ ਦੇਖ ਰਿਹਾ ਹਾਂ।

ਉਸਦਾ ਜਨਮ ਸੰਨ ਛੱਬੀ ਵਿਚ ਮੇਗੂਵਾਲ ਦੀ ਈਸ਼ਰ ਕੌਰ ਭੋਗਲ ਦੇ ਉਦਰ ਤੋਂ ਹੋਇਆ। ਉਸਦੇ ਨਾਨਕੇ ਕੋਇਟੇ ਦੇ ਉਘੇ ਠੇਕੇਦਾਰ ਸਨ। ਜੋ ਸਾਰੇ ਦੇ ਸਾਰੇ ਕੋਇਟੇ ਦੇ ਭੂਚਾਲ ਵਿਚ ਖਤਮ ਹੋ ਗਏ। ਟਹਿਲ ਸਿੰਘ ਭੰਮਰਾ ਖੜਕ ਸਿੰਘ ਭੰਮਰਾ ਤੋਂ ਵੱਡਾ, ਸਾਰੀ ਉਮਰ ਚਿਤਰੰਜਨ ਦੀ ਕੇਬਲ ਫੈਕਟਰੀ ਵਿਚ ਰਿਹਾ। ਵੀਰ ਸਿੰਘ ਕੀਨੀਆ ਤੋਂ ਵਲੈਤ ਆ ਗਿਆ ਅਤੇ ਪਿਆਰਾ ਸਿੰਘ ਪਿੰਡ ਵਿਚ ਹੀ ਰਿਹਾ। ਪੁੱਤਾਂ ਨੇ ਮਾਤਾ ਦੀ ਯਾਦ ਵਿਚ ਮੋਰੋਂ ਸਕੂਲ ਵਿਚ ਬਰਾਂਡਾ ਪਾਇਆ। ਪਿੰਡੀ-ਥਾਈ ਰਾਜਗੀਰੀ ਦਾ ਕੰਮ ਘੱਟ ਹੀ ਸੀ, ਏਸੇ ਲਈ ਪਹਿਲੇ ਦਹਾਕਿਆਂ ਵਿਚ ਦੁਆਬੀਏ ਸਰਕਾਰੀ ਇਮਾਰਤਾਂ, ਨਹਿਰਾਂ, ਪੁਲਾਂ ਤੇ ਛਾਉਣੀਆਂ ਬਣਾਉਣ ਪੰਜਾਬ ਦੇ ਸ਼ਹਿਰੀ ਤੇ ਪੰਜਾਬੋਂ ਬਾਹਰ ਜਾਂਦੇ। ਚਰਨ ਸਿੰਘ ਦੀ ਬਹੁਤੀ ਰਾਜਗੀਰੀ ਲੁਧਿਆਣੇ ਦੇ ਚਰਖਾ-ਸਾਜ਼ ਰੰਗਾ ਰਾਮ ਫਰਮ ਦੀਆਂ ਹਵੇਲੀਆਂ ਉਸਾਰਨ ਤੇ ਲਗੀ ਰਹੀ। ਉਸਨੇ ਪੁੱਤਰ ਖੜਕ ਸਿੰਘ ਨੂੰ ਅਪਰੇ ਦੇ ਸਕੂਲੋਂ ਨੌਵੀਂ ਵਿਚੋਂ ਹਟਾ ਕੇ ਆਪਣੇ ਨਾਲ ਹੀ ਕੰਮ ਉਤੇ ਲਾ ਲਿਆ। ਜਿਸ ਕਾਰਨ ਉਸਦੇ ਹੱਥ ਛੇਤੀ ਹੀ ਸਿੱਧੇ ਤੇ ਛੋਹਲੇ ਹੋ ਗਏ। ਜਰਨਲ ਮੋਹਨ ਸਿੰਘ ਨੇ ਆਜ਼ਾਦੀ ਮਿਲਣ ਉਪਰੰਤ ਭਾਰਤੀ ਗੱਭਰੂਆਂ ਨੂੰ ਹਥਿਆਰਾਂ ਦੀ ਸਿਖਲਾਈ ਦੀ ਇਕ ਵਿਆਪਕ ਯੋਜਨਾ ਬਣਾਈ ਅਤੇ ਹਰ ਸ਼ਹਿਰ ਵਿਚ ਉਸਦੇ ਸੇਵਾ ਮੁਕਤ

ਆਜ਼ਾਦ ਹਿੰਦ ਫੌਜੀ ਲੱਕੜ ਦੀਆਂ ਡੰਮੀ ਰਾਈਫਲਾਂ ਨਾਲ ਟਰੇਨਿੰਗ ਦੇਣ ਲਗੇ । ਖੜਕ ਸਿੰਘ ਨੇ ਲੁਧਿਆਣੇ ਸਾਲ ਕੁ ਭਰ ਅਜਿਹੀ ਕੁਵੈਦ ਸਿੱਖੀ ਤੇ ਉਹ ਫੌਜੀਆਂ ਵਰ੍ਹਗਾਂ ਹੀ ਫੁਰਤੀਲਾ ਹੋ ਗਿਆ। ਤਦ ਉਸਦਾ ਹਾਲੇ ਅਜੋਕਾ ਨਾਮਧਾਰੀ ਵੇਸ-ਭੇਸ ਨਹੀਂ ਸੀ. ਉਸਦੀ ਸ਼ਾਦੀ ਦੇਸ ਵਿਚ ਰਹਿੰਦਿਆਂ ਹੀ ਸੰਨ ਬਤਾਲੀ ਵਿਚ ਨਕੂਰੋ ਦੇ ਟੈਕਨੀਕਲ ਮਾਹਰ ਸ਼ਿਵ ਸਿੰਘ ਸਿਆਨ ਅਤੇ ਅਫਰੀਕਾ ਦੀ ਪ੍ਰਮੁਖ ਨਾਮਧਾਰਨ ਧੰਨ ਕੋਰ ਦੀ ਧੀ ਗਿਆਨ ਕੌਰ ਸਿਆਨ ਨਾਲ ਹੋ ਗਈ ਸੀ।

ਉਨੰਜਾ ਵਿਚ ਉਹ ਵੀ ਨਕੂਰੋ ਸ਼ਿਵ ਸਿੰਘ ਸਿਆਨ ਕੋਲ ਪੁੱਜ ਗਿਆ ਅਤੇ ਕੁੱਝ ਤਕਨੀਕੀ ਟਰੇਨਿੰਗ ਉਪਰੰਤ ਇਕ ਅੰਗਰੇਜ਼ੀ ਕੰਪਨੀ ਵਿਚ ਫੋਰਮੈਨ ਲੱਗ ਗਿਆ। ਨਕੂਰੋ ਗੁਰਦੁਆਰੇ ਦੀ ਲਾਇਬਰੇਰੀ ਦੀ ਇੰਚਾਰਜੀ ਕਾਰਨ ਉਸਨੂੰ ਪੁਸਤਕੀ ਦਰਸ਼ਨ, ਧਰਮ ਤੇ ਸਾਹਿਤ ਪੜ੍ਹਨ ਦੀ ਅਮੋੜ ਚੇਟਕ ਲੱਗ ਗਈ। ਜਿਸਦੀ ਬਦੌਲਤ ਉਹ ਗਿਆਨਵਾਨ, ਪੱਤਰਕਾਰ, ਬੁਲਾਰਾ ਅਤੇ ਸਿਆਸੀ ਸੰਗਠਨਕਾਰ ਬਣ ਗਿਆ। ਆਮ ਬਿਰਾਦਰੀਵਾਨਾਂ ਵਿਚੋਂ ਉਹ ਲਿਸ਼ਕ-ਨਿੱਸਰ ਪਿਆ। ਨਾਮਧਾਰੀ ਪਰਵਾਰ ਨਾਲ ਸੰਬੰਧ ਜੁੜਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੇ ਅਫਰੀਕੀ ਦੌਰੇ ਸਮੇਂ ਨਕੂਰੋ ਉਹਨਾਂ ਕੋਲ ਬਿਰਾਜਣ ਸਮੇਂ ਉਹ ਪੂਰੀ ਨਾਮਧਾਰੀ ਮਰਿਆਦਾ ਵਿਚ ਆ ਗਿਆ। ਮਗਰੋਂ ਜਿਹਨਾਂ ਦੀ ਇਕ ਕੰਪਨੀ ਵਿਚ ਉਸਨੇ ਕੰਮ ਕੀਤਾ ਤੇ ਯੂਗੰਡਾ ਦੀ ਨਾਮਧਾਰੀ ਸੰਗਤ ਦੀ ਸਕੱਤਰੀ ਵੀ। ਟਰੋਰੋ ਵਿਖੇ ਲਾਵਲਦ ਲੱਖਾ ਸਿੰਘ ਭੋਗਲ ਦੇ ਬਣਾਏ ਰਾਮਗੜ੍ਹੀਆ ਗੁਰਦੁਆਰੇ ਉਤੇ ਜਦ ਉਸਦੀ ਮੋਤ ਉਪਰੰਤ ਜੱਟ ਸੰਗਤ ਨੇ ਕਬਜ਼ਾ ਕਰਨਾ ਚਾਹਿਆ ਤਾਂ ਖੜਕ ਸਿੰਘ ਵਿਚਲਾ ਜੱਸਾ ਸਿੰਘ ਭੰਮਰਾ ਜਾਗ ਪਿਆ ਤੇ ਉਸ ਰਾਮਗੜ੍ਹੀਆਂ ਤੇ ਨਾਮਧਾਰੀਆਂ ਨੂੰ ਜਾਗਰਤ ਕਰਕੇ ਗੁਰਦੁਆਰਾ ਬਿਰਾਦਰੀ ਨੂੰ ਦਿਵਾ ਦਿਤਾ ਅਤੇ ਇਉਂ ਉਸਦੀ ਅਗਵਾਈ ਪੱਕੀ ਹੋ ਗਈ। ਕੰਪਾਲੇ ਵਾਲੇ ਹੋਲੇ-ਮਹੱਲੇ ਵਿਚ ਉਸ ਬਤੌਰ ਸਕੱਤਰ ਭਰਪੂਰ ਯੋਗਦਾਨ ਪਾਇਆ। ਬਿਰਾਦਰੀਵਾਨੀ ਦੀ ਇਹ ਲਗਨ ਮੇਡਨਹੈਡ ਆਕੇ ਹੋਰ ਵੀ ਪੱਕੀ ਹੋ ਗਈ। ਰਾਮਗੜ੍ਹੀਆ ਦਰਬਾਰ ਨਾਂ ਦੀ ਯੂ.ਕੇ. ਦੀ ਪਹਿਲੀ ਜਥੇਬੰਦੀ ਵਿਚ ਉਹ ਪ੍ਰਚਾਰ-ਸਕੱਤਰ ਸੀ, ਜਿਸਨੇ ਬਾਹਠ ਵਿਚ ਪਹਿਲੀ ਵਾਰ ਬਰਤਾਨੀਆ ਵਿਚ ਮਹਾਰਾਜਾ ਜੱਸਾ ਸਿੰਘ ਦਿਵਸ ਮਨਾਏ ਜਾਣ ਦੀ ਪ੍ਰਥਾ ਪਾਈ ਅਤੇ ਹੁਣ ਬਰਤਾਨੀਆ ਭਰ ਦੇ ਰਾਮਗੜ੍ਹੀਏ ਆਨ-ਸ਼ਾਨ ਨਾਲ ਇਹ ਦਿਵਸ ਸਾਲਾਨਾ ਖੇਡਾਂ ਵਜੋਂ ਮਨਾਉਂਦੇ ਅਤੇ ਸ਼ਾਨਦਾਰ ਬਹੁਰੰਗੇ ਸੁਵੀਨਰ ਛਾਪਦੇ ਹਨ। ਮਹਾਰਾਜਾ ਜੱਸਾ ਸਿੰਘ ਦਿਵਸ ਬਰਤਾਨਵੀ ਹੀ ਨਹੀ ਸੰਸਾਰ ਭਰ ਦੇ ਰਾਮਗੜ੍ਹੀਆਂ ਲਈ ਜਾਗ੍ਰਿਤੀ, ਸੋਝੀ, ਸ਼ਕਤੀ ਤੇ ਸੰਗਠਨ ਦਾ ਪ੍ਰਤੀਕ ਹੈ। ਸੰਤ ਖੜਕ ਸਿੰਘ ਨੇ ਬਾਰਾਂ ਸਾਲ ਆਪਣੇ ਘਰ ਤੋਂ ਸ਼ੁਰੂ ਕਰਕੇ ਨਾਮਧਾਰੀ-ਸੰਗਤ ਯੂ.ਕੇ. ਦੀ ਜਨਰਲ-ਸਕੱਤਰੀ ਕੀਤੀ। ਬਰਤਾਨਵੀ ਸਾਮਰਾਜ ਦੇ ਪਹਿਲੇ ਕਟੜ ਵਿਰੋਧੀ ਪੰਜਾਬੀ ਇਨਕਲਾਬੀ ਸਤਿਗੁਰੂ ਰਾਮ ਸਿੰਘ ਜੀ

ਦੀ ਪ੍ਰਦੇਸ-ਗਮਨ ਸ਼ਤਾਬਦੀ (1872-1972) ਬਰਤਾਨੀਆ ਦੀ ਧਰਤੀ ਉਤੇ ਹੀ ਜ਼ੋਰ ਸ਼ੋਰ ਨਾਲ ਮਨਾਕੇ ਲਿਟਰੇਚਰ ਛਾਪ ਕੇ ਭਾਸ਼ਨਾਂ ਨਾਲ ਨਾਮਧਾਰੀਆਂ ਨੇ ਆਪਣੀ ਸੰਦਰਭੀ ਨਿਡਰਤਾ ਦਾ ਸਬੂਤ ਦਿਤਾ। ਸਾਊਥਾਲ ਦੀਆਂ ਰਾਮਗੜ੍ਹੀਆ ਸੰਗਤਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਪ੍ਰਕਾਸ਼ ਹਿੱਤ ਸੰਤ ਹੁਰਾਂ ਦੇ ਘਰੋਂ ਹੀ ਕਈ ਮਹੀਨੇ ਲੈ ਜਾ ਕੇ ਰੱਖੀ। ਸਾਰੇ ਪਰਵਾਰ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਨਿਵਾਜ਼ਿਸ਼ ਹੈ। ਉਸਨੇ ਆਪਣੇ ਚਾਰੇ ਬੱਚਿਆਂ ਦੇ ਵਿਆਹ ਸਤਿਗੁਰੂ ਜੀ ਵੱਲੋਂ ਹੁਕਮ ਕੀਤੇ ਪਰਵਾਰਾਂ ਵਿਚ ਵਲੈਤ ਤੋਂ ਸ੍ਰੀ ਭੈਣੀ ਸਾਹਿਬ ਪੁੱਜ ਕੇ ਕੀਤੇ ਹਨ ਅਤੇ ਤਿੰਨੇ ਬੇਟੇ, ਨੂੰਹਾਂ, ਧੀ ਤੇ ਜਵਾਈ ਤਨੋਂ ਮਨੋਂ ਤੇ ਮਰਿਆਦਾ ਪੱਖੋਂ ਪੂਰਨ ਨਾਮਧਾਰੀ ਹਨ। ਵੱਡੇ ਸਪੁੱਤਰ ਤੇ ਅੰਤਰ-ਰਾਸ਼ਟਰੀ ਰਾਮਗੜ੍ਹੀਆ ਕਨਵੇਨਸ਼ਨ ਦੇ ਜਨਰਲ-ਸਕੱਤਰ ਅਮਰਜੀਤ ਸਿੰਘ ਭੰਮਰਾ ਦੀ ਸਕੂਲ ਸਮੇਂ ਬੱਧੀ ਪਗੜੀ ਦੀ ਪ੍ਰਵਾਨਗੀ ਖੜਕ ਸਿੰਘ ਨੇ ਪ੍ਰਿੰਸੀਪਲ ਨਾਲ ਬਹਿਸ ਕੇ ਪ੍ਰਾਪਤ ਕੀਤੀ ਸੀ। ਉਸ ਅਜੋੜ ਵਰਾਂ ਨਾਲ ਨਰੜ ਕਰਨ ਲਈ ਬਰਤਾਨੀਆ ਭੇਜੀਆਂ ਤੇ ਮੰਗਵਾਈਆਂ ਗਈਆ ਬੇਸ਼ੁਮਾਰ ਲੜਕੀਆਂ ਨੂੰ ਘਰੇ ਰੱਖਕੇ ਢੁਕਵੇਂ ਥਾਈਂ ਵਿਆਹਿਆ ਹੈ। ਇਹ ਗੱਲ ਜੱਸਾ ਸਿੰਘ ਰਾਮਗੜ੍ਹੀਆ ਵਲੋਂ ਅਬਦਾਲੀ ਦੀ ਕੈਦ ਤੋਂ ਹਜ਼ਾਰਾਂ ਮਰਾਠੀ ਕੁੜੀਆਂ ਨੂੰ ਛੁਡਾਉਣ ਦੀ ਇਤਿਹਾਸ-ਦੁਹਰਾਈ ਹੈ। ਇਹ ਭੰਮਰਿਆਂ ਦੀ ਇਤਿਹਾਸਕ ਵਿਰਾਸਤ ਦਾ ਸਬੂਤ ਹੈ। ਬਹੱਤਰ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਦੇਸ਼ ਨਿਕਾਲੇ ਦੀ ਸ਼ਤਾਬਦੀ ਸੰਸਾਰ ਭਰ ਵਿਚ ਸਭ ਤੋਂ ਵਧੀਆ ਲੰਡਨ ਦੇ ਈਲਿੰਗ ਹਾਲ ਵਿਚ ਮਨਾਈ।

ਚੁਰਾਸੀ ਦੇ ਹੋਲੇ ਮਹੱਲੇ ਵਿਚ ਵੀ ਸੰਤ ਖੜਕ ਸਿੰਘ ਭੰਮਰਾ ਦਾ ਯੋਗਦਾਨ ਨਿੱਤਰਵਾਂ ਸੀ ਅਤੇ ਇਹ ਗੱਲ ਸਪੱਸ਼ਟ ਹੈ ਕਿ ਪਹਿਲੀ ਅੰਤਰ-ਰਾਸ਼ਟਰੀ ਰਾਮਗੜ੍ਹੀਆ ਕਨਵੇਨਸ਼ਨ ਮਨਾਏ ਜਾਣ ਦਾ ਸੰਕਲਪ ਸੰਤ ਖੜਕ ਸਿੰਘ ਭੰਮਰਾ ਦੇ ਦਿਮਾਗ ਦਾ ਹੈ, ਜਿਸਨੂੰ ਪੂਰੀ ਸੁਹਿਰਦਤਾ ਤੇ ਜਿੰਦ ਜਾਨ ਨਾਲ ਉਹਨਾਂ ਦੇ ਵੱਡੇ ਸਪੁੱਤਰ ਅਮਰਜੀਤ ਸਿੰਘ ਭੰਮਰਾ ਨੇ ਆਪਣੇ ਉਦੱਮੀ ਸਹਿਯੋਗੀਆਂ ਨਾਲ ਮਿਲਕੇ ਨੇਪਰੇ ਚੜ੍ਹਾ ਕੇ ਇਤਿਹਾਸ ਸਿਰਜ ਦਿਤਾ ਹੈ। ਅਮਰਜੀਤ ਸਿੰਘ ਬਹੁਤ ਹੀ ਉਦੱਮੀ, ਪ੍ਰਤਿਭਾਵਾਨ, ਕਲਪਨਾਸ਼ੀਲ, ਉਚੀ ਤੇ ਨਿਵੇਕਲੀ ਕਾਰੋਬਾਰੀ ਸੂਝਬੂਝ ਦਾ ਮਾਲਕ ਇਕ ਨਿਰਾਲੀ ਹਸਤੀ ਹੈ। ਬਹੁਤੇ ਵਰ੍ਹੇ ਉਸ ਯੂਰਪ ਭਰ ਦੇ ਮੁਲਕਾਂ ਵਿਚ ਸਰਕਾਰੀ ਪੱਧਰ ਦੀ ਮੋਟਰਵਾਨੀ ਦਾ ਵਿਤਰਣ ਕੀਤਾ ਹੈ। ਜਸਵਿੰਦਰ ਸਿੰਘ ਦੀ ਜਰਮਨੀ ਦੇ ਨਗਰ ਹੈਮਬਰਗ ਵਿਚ ਥੋਕਵਾਨੀ ਹੈ। ਪਲਵਿੰਦਰ ਸਿੰਘ ਫੋਰਡ ਵਿਚ ਇੰਜੀਨੀਅਰ ਹੈ। ਬੇਟੀ ਸੁਰਜੀਤ ਕੌਰ ਫਾਰਮੇਸੀ ਤਕਨੀਸ਼ੀਅਨ ਅਤੇ ਜਵਾਈ ਸੰਤ ਮੁਹਿੰਦਰ ਸਿੰਘ ਇੰਜੀਨੀਅਰ ਹੈ। ਮਾਤਾ ਗਿਆਨ ਕੌਰ ਖੁਦ ਇਕ ਅੰਗਰੇਜ਼ੀ ਕੰਪਨੀ ਵਿਚ ਸਤਾਰਾਂ ਸਾਲ ਚੀਫ ਵੈਲਡਰ ਰਹੀ ਹੈ ਅਤੇ ਛੱਤੀ ਪ੍ਰਕਾਰ ਦੇ ਸ਼ਾਕਾਹਾਰੀ ਭੋਜਨਾਂ ਦੀ ਮਾਹਿਰ ਹੈ। ਉਹ

ਪਰਵਾਰ ਨਾਲ ਜੁੜੇ ਸਾਰੇ ਗੱਭਰੂਆਂ ਦੀ ਵੀ ਮਾਤਾ ਹੈ।ਇਸ ਮਹਾਨ ਨਾਮਧਾਰੀ ਮਾਪਿਆਂ ਸ਼ਿਵ ਸਿੰਘ ਸਿਆਨ ਤੇ ਧੰਨਕੌਰ ਦੀ ਸਪੁੱਤਰੀ ਦੀ ਬਦੌਲਤ ਹੀ ਸੰਤ ਖੜਕ ਸਿੰਘ ਤੇ ਉਸਦੀ ਸੁਘੱੜ, ਸਿਆਣੀ ਅਤੇ ਸੁਨੱਖੀ ਸੰਤਾਨ ਮਾਨਵੀ ਸਰੂਪ ਵਿਚ ਹੀਰੇ ਦੀਆਂ ਮਣੀਆਂ ਵਰਗੀ, ਸਫੇਦ ਵੇਸੀ, ਸ਼ਾਕਾਹਾਰੀ, ਸੰਪੂਰਨ ਗੁਰਸਿੱਖ ਹੈ।ਉਹ ਅੱਜਕਲ੍ਹ ਲੰਡਲ ਦੀ ਓਵਰਸੀਜ਼ ਕਾਂਗਰਸ ਦਾ ਪ੍ਰਧਾਨ ਕਈ ਅਖ਼ਬਾਰਾਂ ਦਾ ਬਰਤਾਨਵੀ ਪੱਤਰ ਪ੍ਰੇਰਕ ਹੈ।ਪ੍ਰਾਪਤ ਹੋਈਆਂ ਬਖ਼ਸ਼ਿਸ਼ਾਂ ਦਾ ਨਾਂ ਹੀ ਸੰਤ ਖੜਕ ਸਿੰਘ ਤੰਮਰਾ ਹੈ। ਜਿਸਦੀ ਅੱਗੋਂ ਮੇਰੀ ਕਲਮ ਨੂੰ ਤਮਾਮ ਸਰਪ੍ਰਸਤੀ ਤੇ ਅਪਣੱਤ ਪ੍ਰਾਪਤ ਹੈ।

—ਡਾ: ਆਤਮ ਹਮਰਾਹੀ
"ਬਰਤਾਨਵੀ ਸਜਣ ਸੁਹੇਲੜੇ"



# ਇਕ ਢੋਆ ਅਕੀਦਤ ਦਾ

ਦਗ ਦਗ ਕਰਦਾ ਮੁਖੜਾ, ਰੁਸ਼ਨਾਏ ਮੋਟੇ ਨੈਣ, ਗੋਰਾ ਗੋਰਾ ਰੰਗ, ਸਿੱਧੀ ਸਫੈਦ ਪੋਚਵੀ ਪਗੜੀ, ਅੰਗਰੇਜ਼ਾਂ ਦੀ ਧਰਤੀ ਉਤੇ ਮੈਂ ਪਹਿਲੇ ਨਾਮਧਾਰੀ ਸਿੰਘ ਦੇ ਦਰਸ਼ਨ ਕਰ ਰਿਹਾ ਸੀ। ਗੱਲ ਹੈ ਇਹ ਮੇਰੀ 1975 ਵਾਲੀ ਯੂ.ਕੇ. ਯਾਤਰਾ ਦੀ। ਤੇ ਮੇਲ ਹੋ ਰਿਹਾ ਸੀ ਉਸ ਸਜੀਲੇ ਸਜਣ ਨਾਲ ਜਿਹੜਾ ਹੈ ਤਾਂ ਸੀ ਦੁਆਬੇ ਦੀ ਧਰਤੀ ਦਾ ਜੰਮ, ਪਰ ਵਲੈਤ ਆਇਆ ਸੀ ਯੁਗਾਂਡਾ ਤੋਂ ਹਿਜ਼ਰਤ ਕਰਕੇ। ਸਤਿਗੁਰੂ ਜਗਜੀਤ ਸਿੰਘ ਜੀ ਦਾ ਉਹ ਸਾਕਾਰ ਕਾਸਦ ਸੀ ਅਤੇ ਉਹਨਾਂ ਨਾਲ ਉਸਦੀ ਸ਼ਰਧਾ ਦਾ ਜਿਕਰ ਸੁਣਦਿਆਂ ਹੀ ਮੈਂ ਉਸਦੇ ਨਾਲ ਅਜਿਹਾ ਨੇੜ ਪਾ ਲਿਆ ਜਿਹੜਾ ਸਦਾ ਸੱਜਰਾ ਰਿਹਾ ਹੈ।

ਪਹਿਲਾਂ ਸਰਦਾਰ ਖੜਕ ਸਿੰਘ ਭਮਰਾ ਕੀ ਕਰਦਾ ਸੀ, ਮੈਨੂੰ ਜਾਣਕਾਰੀ ਨਹੀਂ। ਪਰ ਉਹਨੀ ਦਿਨੀ ਉਹ ਨਾਮਧਾਰੀ ਸੰਗਤ ਦਾ ਘੇਰਾ ਵਿਸ਼ਾਲ ਕਰਨ ਲਈ ਵੀ ਸਰਗਰਮ ਸੀ ਤੇ ਇਕ ਪੰਜਾਬੀ ਸਪਤਾਹਿਕ ਨਾਲ ਵੀ ਜੁੜਿਆ ਹੋਇਆ ਸੀ। ਵਿਚਾਰਾਂ ਵਲੋਂ ਉਹ ਦੇਸ਼ ਭਗਤੀ ਦੀ ਰੰਗਣ ਵਿਚ ਰੰਗਿਆ ਹੋਇਆ ਸੀ ਤੇ ਅਕਸਰ ਨਾਮਧਾਰੀਆਂ ਵਾਂਗ ਕਾਂਗਰਸ ਪੱਖੀ ਸੀ।

ਉਹ ਦਿਨ ਤੇ ਅੱਜ ਦਿਨ, ਜਦੋਂ ਵੀ ਮੈਂ ਇੰਗਲੈਂਡ ਦੀ ਫੇਰੀ ਪਾਵਾਂ ਉਸ ਨਾਲ ਜਰੂਰ ਮੇਲ ਹੁੰਦਾ ਰਿਹਾ ਹੈ, ਕਦੇ ਸਾਊਥ ਹਾਲ ਵਿਚ, ਕਦੇ ਸਲੋਅ ਵਿਚ ਤੇ ਪਿਛਲੀ ਵਾਰ ਉਸਦੇ ਆਪਣੇ ਘਰ ਮੇਡਨਹੈਡ ਵਿਚ। ਉਹ ਥੇਮਜ਼ ਵੈਲੀ ਓਵਰਸੀਜ਼ ਕਾਂਗਰਸ ਦਾ ਕਰਤਾ ਧਰਤਾ ਹੈ ਤੇ 1997 ਵਾਲੀ ਆਪਣੀ ਫੇਰੀ ਦੌਰਾਨ ਤਾਂ ਕੈਨੇਡਾ ਤੋਂ ਪਰਤਦਿਆਂ ਜਿਸ ਦਿਨ ਲੰਡਨ ਪਹੁੰਚਿਆ, ਉਸੇ ਦਿਨ ਸ਼ਾਮ ਨੂੰ ਉਸਦੀ ਜਥੇਬੰਦੀ ਵਲੋਂ ਸਲੋਅ ਵਿਖੇ ਮਨਾਈ ਇਕ ਕਾਨਫਰੰਸ ਵਿਚ ਸਿੱਧਾ ਜਾ ਸ਼ਾਮਲ ਹੋਇਆ।

ਉਸ ਕਾਨਫਰੰਸ ਵਿਚ ਨੇੜਿਓਂ ਦੂਰੋਂ ਕਈ ਸਾਰੇ ਭਾਰਤੀ ਪ੍ਰਤੀਨਿਧ ਵੀ ਸ਼ਾਮਲ ਹੋਏ ਅਤੇ ਅੰਗਰੇਜ਼ ਕੌਂਸਲਰ ਵੀ। ਭਾਰਤ ਦੀ ਆਜ਼ਾਦੀ ਦੀ ਵਰ੍ਹੇਗੰਢ ਨੂੰ ਸਮਰਪਤ ਇਸ ਸੰਮੇਲਨ ਵਿਚ ਲੇਬਰ ਪਾਰਟੀ ਦੇ ਸਜਣ ਵੀ ਸਨ, ਕਨਜ਼ਰਵੇਟਿਵ ਪਾਰਟੀ ਦੇ ਵੀ ਤੇ ਲਿਬਰਲ ਪਾਰਟੀ ਦੇ ਵੀ। ਇਲਾਕੇ ਦਾ ਮੇਅਰ ਵੀ ਮੌਜੂਦ ਸੀ ਤੇ ਡਿਪਟੀ ਮੇਅਰ ਵੀ। ਜਿਹੜੇ ਗੋਰੇ ਕਦੇ ਕਾਲਿਆਂ ਉਤੇ ਰਾਜ ਕਰਨ ਦਾ ਘੁਮੰਡ ਪਾਲਦੇ ਹੁੰਦੇ ਸਨ ਅਤੇ ਜਿਹਨਾਂ ਕੋਲੋਂ ਨਸਲੀ ਵਖਰੇਵੇਂ ਦੀ ਥੇ ਆਇਆ ਕਰਦੀ ਸੀ, ਅੱਜ

ਬਰਤਾਨਵੀ ਸਮਾਜ ਵਿਚ ਸਾਡੇ ਭਾਰਤੀਆਂ ਵਲੋਂ ਸਲਾਹੁਤਾਯੋਗ ਸਥਾਨ ਪ੍ਰਾਪਤ ਕਰ ਲੈਣ ਪਿਛੋਂ ਉਹ ਪੂਰੀ ਤਰ੍ਹਾਂ ਘੁਲ ਮਿਲਕੇ ਸਾਡੇ ਆਜ਼ਾਦੀ ਦਿਵਸ ਦੀਆਂ ਖੁਸ਼ੀਆ ਵੰਡਾ ਰਹੇ ਸਨ। ਇਹ ਸਭ ਸਰਦਾਰ ਖੜਕ ਸਿੰਘ ਭਮਰਾ, ਸਰਦਾਰ ਜੇ.ਐਸ. ਬੈਂਸ, ਸ੍ਰੀ ਅਜੀਤ ਸਿੰਘ ਸਤਭਮਰਾ, ਭਾਰਤੀ ਹਾਈ ਕਮਿਸ਼ਨ ਵਲੋਂ ਸ੍ਰੀ ਕੇ. ਐਮ. ਸਿੰਘ, ਵੀਲਿੰਗ ਕੌਂਸਲ ਦੇ ਕੌਂਸਲਰ ਸ੍ਰੀ ਵੀਰੇਂਦਰ ਸ਼ਰਮਾ ਤੇ ਸ੍ਰੀ ਪ੍ਰੀਤਮ ਦਾਸ ਮਟੂ ਵਰਗਿਆਂ ਦੀਆਂ ਵੱਖ ਵੱਖ ਖੇਤਰਾਂ ਵਿਚ ਗੁਰੂ ਪੱਖੀ ਘਾਲਣਾਵਾਂ ਦੀ ਹੀ ਦੇਣ ਸੀ।

ਇਸ ਵਾਰ ਦੀ ਮੇਰੀ ਫੇਰੀ ਤੋਂ ਕੁਝ ਦਿਨ ਪਹਿਲਾਂ ਸਰਦਾਰ ਖੜਕ ਸਿੰਘ ਕਾਫੀ ਸਮਾਂ ਏਥੇ ਬੀਮਾਰ ਰਹਿਣ ਪਿਛੋਂ ਜਰਮਨੀ ਤੋਂ ਆਪਣਾ ਨਵੇਂ ਢੰਗ ਦਾ ਇਲਾਜ ਕਰਾਕੇ ਪਰਤੇ ਸਨ। ਉਹਨਾਂ ਦੇ ਚਿਹਰੇ ਉਤੇ ਪਹਿਲੇ ਦਿਨਾਂ ਵਾਲਾ ਹੀ ਖੇੜਾ ਸੀ, ਭਾਵੇ ਤੁਰਨ ਵਿਚ ਅਜੇ ਉਹ ਕੁਝ ਔਖ ਮਹਿਸੂਸ ਕਰਦੇ ਸਨ। ਮਿਲੇ ਏਨੇ ਪਿਆਰ ਨਾਲ, ਮੈਨੂੰ ਤੇ ਮੇਰੀ ਸੁਪਤਨੀ ਉਰਮਿਲਾ ਅਨੰਦ ਨੂੰ, ਕਿ ਅਸੀ ਸੁਆਦ ਸੁਆਦ ਹੋ ਗਏ। 'ਨਵਾਂ ਜਮਾਨਾ' ਦੇ ਉਹ ਪਰਮ ਸਨੇਹੀ ਹਨ ਤੇ 'ਐਤਵਾਰਤਾ' ਨੂੰ ਨੇਮ ਨਾਲ ਵਾਚਦੇ ਹਨ।

ਅੱਜਕਲ ਉਹ ਥੇਮਜ਼ ਵੈਲੀ ਓਵਰਸੀਜ਼ ਕਾਂਗਰਸ ਦੀ ਅਗਵਾਈ ਕਰਨ ਤੋਂ ਇਲਾਵਾ ਨਾਨ-ਰੈਜੀਡੈਂਟ ਇੰਡੀਅਨਜ਼ ਦੀ ਸਭਾ ਵਿਚ੍ਹ ਵੀ ਸਰਗਰਮ ਹਨ ਤੇ ਆਪਣੇ ਭਾਈਚਾਰੇ ਨੂੰ ਉਚਾ ਚੁਕਣ ਲਈ ਹਮੇਸ਼ਾ ਵਾਂਗ ਯਤਨਸ਼ੀਲ ਹਨ।

ਹੁਣ ਇਹ ਜਾਣਕੇ ਬੜੀ ਖੁਸ਼ੀ ਹੋਈ ਹੈ ਕਿ ਉਹਨਾਂ ਸੰਬੰਧੀ ਇਕ ਪੁਸਤਕ ਤਿਆਰ ਹੋ ਰਹੀ ਹੈ। 'ਮਾਏ ਨੀ ਮਾਏ ਮੈਂ ਰਹਿ ਨਾ ਸਕਾਂ' ਦੇ ਅਖਾਣ ਅਨੁਸਾਰ ਮੇਰਾ ਵੀ ਜੀਅ ਕਰ ਆਇਆ ਹੈ ਕਿ ਮੈਂ ਵੀ ਤਿਆਰੀ ਅਧੀਨ ਗੁਲਦਸਤੇ ਵਿਚ ਇਕ ਨਿੱਕਾ ਜਿਹਾ ਫੁੱਲ ਟੁੰਗ ਦੇਵਾਂ।

201, ਮੁਨੀਰਕਾ ਐਨਕਲੇਵ,
ਨਵੀ ਦਿੱਲੀ

— ਜਗਜੀਤ ਸਿੰਘ ਅਨੰਦ
ਚੀਫ ਐਡੀਟਰ ਨਵਾਂ ਜਮਾਨਾ

(26 ਫਰਵਰੀ, 2000)

# ਮਿਹਰਬਾਨ ਜੋੜੀ

ਸਰਦਾਰ ਖੜਕ ਸਿੰਘ ਭਮਰਾ ਜਿੰਨੇ ਤਨ ਦੇ ਸਾਫ ਹਨ, ਉਨੇ ਹੀ ਮਨ ਦੇ। ਉਹਨਾਂ ਦੀ ਦੋਸਤੀ ਦੀ ਸਹੁੰ ਖਾਦੀ ਜਾ ਸਕਦੀ ਹੈ ਤੇ ਦੁਸ਼ਮਣੀ ਇਕ ਦੁਸਾਂਦਾ ਹੈ। ਦੋ ਵਿਰੋਧੀ ਧੜਿਆਂ ਵਿਚਕਾਰ ਉਹ ਪੁਲ ਹਨ ਤੇ ਮਲ੍ਹਮ ਦਾ ਕੰਮ ਕਰਦੇ ਹਨ।

ਨਾਮਧਾਰੀ ਸੋਚ, ਨਾਮਧਾਰੀ ਜਾਮਾ ਤੇ ਉਹ ਨਾਮਧਾਰੀ ਮਰਿਆਦਾ ਦੇ ਧਾਰਨੀ ਹੁੰਦੇ ਹੋਏ ਵੀ ਦੂਸਰੇ ਧਾਰਮਿਕ ਗਰੁਪਾਂ 'ਚ ਬੜੀ ਵਿਦਵਤਾ ਨਾਲ ਆਪਣੀ ਥਾਂ ਬਣਾ ਲੈਂਦੇ ਹਨ।

ਜਿੰਨਾਂ ਮੈਨੂੰ ਪਤਾ ਹੈ, ਉਹ ਕਿਸੇ ਕਾਲਜ ਜਾਂ ਯੂਨੀਵਰਸਿਟੀ ਵਿਚ ਨਹੀ ਗਏ ਪਰ ਉਹਨਾਂ ਦਾ ਅਭਿਆਸ ਐਨਾ ਹੈ ਕਿ ਕਈ ਧਾਰਮਿਕ ਖੋਜੀਆਂ ਲਈ ਉਹ ਕੁੰਜੀ ਦਾ ਕੰਮ ਦਿੰਦੇ ਹਨ। ਉਹਨਾਂ ਦੀ ਸੁਪਤਨੀ ਸੱਚ ਮੁੱਚ ਸਾਕਾਰ ਦੇਵੀ ਹੈ, ਜਿਸਦੇ ਚਰਿਤ੍ਰ ਦੀ ਖੁਸ਼ਬੋਈ ਉਹਨਾਂ ਦੀ ਕੀਰਤੀ ਵਿਚ ਵਾਧਾ ਕਰਦੀ ਹੈ ਅਤੇ ਵਿਰਾਣਿਆਂ ਨੂੰ ਵੀ ਆਪਣੇ ਬਣਾ ਲੈਂਦੀ ਹੈ। ਵਿਰਲੀ ਹੀ ਵੇਖੀ ਹੈ ਇਹੋ ਜਿਹੀ ਮਿਹਰਬਾਨ ਜੋੜੀ।

ਤੁਹਾਡਾ ਮਨ ਜੇ ਤੁਹਾਡੇ ਕਾਬੂ ਨਹੀ, ਤੁਹਾਡਾ ਧਨ ਜੇ ਤੁਹਾਡੀ ਲੱਪ 'ਚ ਸੰਭਾਲਿਆ ਨਹੀ ਜਾਂਦਾ, ਉਹਨਾਂ ਦੀ ਸੰਗਤ ਵਿਚ ਦੋਵੇਂ ਸੇਫ ਹਨ।

— ਅਜੀਤ ਸਤਿਭਮਰਾ
(Asian Affairs Monthly Magzine)

# ਸ੍ਰੀ ਖੜਕ ਸਿੰਘ ਭੰਮਰਾ
# ਇਕ ਵਿਲੱਖਣ ਸ਼ਖ਼ਸੀਅਤ

ਸ੍ਰੀ ਖੜਕ ਸਿੰਘ ਭੰਮਰਾ ਨਾਮਧਾਰੀ ਪੰਥ ਦੀਆਂ ਉਘੀਆਂ ਹਸਤੀਆਂ ਵਿਚੋਂ ਇਕ ਹਨ। ਆਪ ਜੀ ਦੀ ਉਮਰ ਇਸ ਵੇਲੇ 73 ਸਾਲ ਦੇ ਨੇੜੇ ਹੋਵੇਗੀ। ਪਿਛੋਂ ਆਪ ਪੰਜਾਬ ਜਲੰਧਰ ਦੇ ਮੋਰੋਂ ਪਿੰਡ ਦੇ ਰਹਿਣ ਵਾਲੇ ਹਨ। ਕਾਰੋਬਾਰ ਦੇ ਸੰਬੰਧ ਵਿਚ ਪਹਿਲਾਂ ਆਪ ਪੂਰਬੀ ਅਫਰੀਕਾ ਚਲੇ ਗਏ। ਕਈ ਸਾਲ ਉਥੇ ਰਹਿਣ ਤੋਂ ਬਾਅਦ ਆਪ ਇੰਗਲੈਂਡ ਦੇ ਵਾਸੀ ਹੋ ਗਏ।

ਸੰਤ ਮੰਗਲ ਸਿੰਘ ਜੀ ਲਾਇਲਪੁਰੀ ਨੇ ਜਦ ``ਨਵਾਂ ਹਿੰਦੁਸਤਾਨ'' ਪਹਿਲਾਂ ਸਪਤਾਹਿਕ ਤੇ ਕੁੱਝ ਸਮਾਂ ਪਾਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਨਾਲ ਰੋਜ਼ਾਨਾ ਕੀਤਾ, ਤਦ ਸ੍ਰੀ ਭੰਮਰਾ ਜੀ ਲਾਇਲਪੁਰੀ ਜੀ ਦੇ ਸੰਪਰਕ ਵਿਚ ਆਏ। ਲਾਇਲਪੁਰੀ ਜੀ ਦੀਆਂ ਲਿਖਤਾਂ ਤੋਂ ਸ੍ਰੀ ਭੰਮਰਾ ਜੀ ਬੜੇ ਪ੍ਰਭਾਵਿਤ ਹੋਏ। ਲਾਇਲਪੁਰੀ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਰਾਜਨੀਤਕ, ਧਾਰਮਕ ਤੇ ਸਮਾਜਿਕ ਪਰੋਗਰਾਮਾਂ ਦੀ ਵਿਆਖਿਆ ਅਕਸਰ ਆਪਣੀਆਂ ਲਿਖਤਾਂ ਵਿਚ ਕਰਦੇ ਰਹਿੰਦੇ। ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਲਈ, ਸਮਾਜਕ ਬੁਰਾਈਆਂ ਨੂੰ ਗਲੋਂ ਲਾਹੁਣ ਲਈ, ਰਹਿਣੀ ਬਹਿਣੀ ਨੂੰ ਸਵੱਛ ਬਣਾਉਣ ਲਈ, ਗੁਰੂਆਂ ਦੀ ਬਾਣੀ ਦਾ ਪਾਠ ਕਰਾਉਣ ਲਈ ਤੇ ਰਚਣਹਾਰ ਸ਼ਕਤੀ ਨੂੰ ਧਿਆਉਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਦਿਸ਼ਾ ਨਿਰਦੇਸ਼ ਦਿਤੇ, ਲਾਇਲਪੁਰੀ ਜੀ ਦੀ ਪ੍ਰਬਲ ਇੱਛਾ ਸੀ ਕਿ ਹਰੇਕ ਨਾਮਧਾਰੀ ਸ੍ਰੀ ਸਤਿਗੁਰੂ ਜੀ ਦੇ ਪਰੋਗਰਾਮਾਂ ਤੋਂ ਜਾਣੂ ਹੋਵੇ। ਦੂਸਰਾ ਗੈਰ ਨਾਮਧਾਰੀਆਂ ਨੂੰ ਉਹਨਾਂ ਦੇ ਪਰੋਗਰਾਮਾਂ ਤੋਂ ਜਾਣੂ ਕਰਾਇਆ ਜਾਵੇ । ਇਸ ਕੰਮ ਲਈ ਜ਼ਰੂਰੀ ਹੈ ਕਿ ਹਰੇਕ ਨਾਮਧਾਰੀ ਸਿਖਸ਼ਤ ਹੋਵੇ। ਸਾਡੇ ਜਥੇਦਾਰ ਤੇ ਪ੍ਰਚਾਰਕ ਕੌਮੀ ਤੇ ਕੌਮਾਂਤਰੀ ਪੱਧਰ ਤੇ ਆਪਣੇ ਦੇਸ਼ ਅੰਦਰ ਤੇ ਵਿਦੇਸ਼ਾਂ ਵਿਚ ਰਾਜਨੀਤਕ ਤੇ ਸਮਾਜਕ ਖੇਤਰ ਵਿਚ ਹੋ ਰਹੀਆਂ ਘਟਨਾਵਾਂ ਤੋਂ ਪੂਰੀ ਤਰ੍ਹਾਂ ਜਾਣੂ ਹੋਣ। ਦੂਸਰਾ ਪ੍ਰਚਾਰ ਦਾ ਸਾਧਨ ਪ੍ਰੈਸ ਅਤੇ ਕਈ ਇਕ ਭਾਸ਼ਾਵਾਂ ਵਿਚ ਮਾਸਕ, ਹਫਤਾਵਾਰੀ ਤੇ ਰੋਜ਼ਾਨਾ ਪਰਚੇ ਹੋਣ। ਇਨ੍ਹਾਂ ਵਿਚਾਰਾਂ ਸਦਕਾ ਲਾਇਲਪੁਰੀ ਜੀ ਦੀ ਸ਼ਖ਼ਸੀਅਤ ਤੋਂ ਭੰਮਰਾ ਜੀ ਬੜੇ ਕਾਇਲ ਹੋਏ। ਲਾਇਲਪੁਰੀ ਜੀ ਨੇ ਜਦੋਂ ਸ੍ਰੀ ਜੀਵਨ ਨਗਰ ਤੋਂ ``ਸਤਿਜੁਗ'' ਨੂੰ ਸਪਤਾਹਿਕ ਤੋਂ ਮਾਸਕ ਰੂਪ ਦਿਤਾ ਤਦ ਵੀ ਭੰਮਰਾ ਜੀ ਲਾਇਲਪੁਰੀ ਜੀ ਦੀਆਂ

ਲਿਖਤਾਂ ਨੂੰ ਬੜੇ ਗਹੁ ਨਾਲ ਪੜ੍ਹਦੇ ਰਹੇ। ਤਦ ਆਪ ਜੀ ਅਫਰੀਕਾ ਵਿਚ ਸਨ। ਜਦੋਂ 'ਨਵਾਂ ਹਿੰਦੁਸਤਾਨ' ਰੋਜ਼ਾਨਾ ਹੋਇਆ ਤਾਂ ਆਪ ਇੰਗਲੈਂਡ ਦੇ ਵਾਸੀ ਹੋ ਚੁਕੇ ਸਨ। ਭੰਮਰਾ ਜੀ ਲਾਇਲਪੁਰੀ ਜੀ ਨੂੰ ਚਿੱਠੀਆਂ ਰਾਹੀ ਨਵੇਂ ਨਵੇਂ ਸੁਝਾਅ ਦੇਂਦੇ ਰਹਿੰਦੇ। ਸ੍ਰੀ ਭੰਮਰਾ ਜੀ ਅਤੇ ਲਾਇਲਪੁਰੀ ਜੀ ਦਾ ਚਿੱਠੀਆਂ ਦੁਆਰਾ ਆਪਸੀ ਵਿਚਾਰ ਵਟਾਂਦਰਾ ਚਲਦਾ ਰਹਿੰਦਾ, ਜਿਵੇਂ ਕਿ ਲਾਇਲਪੁਰੀ ਜੀ ਨੇਂ 30 ਨਵੰਬਰ 1963 ਦੀ ਚਿੱਠੀ ਵਿਚ "ਨਵਾਂ ਹਿੰਦੁਸਤਾਨ" ਪਰਚੇ ਉਪਰ ਆਏ ਸੰਕਟ ਅਤੇ ਅਖ਼ਬਾਰ ਪੰਥ ਨੂੰ ਸਮਰਪਣ ਕਰਨ ਬਾਰੇ ਵੀ ਚਰਚਾ ਹੈ। ਸ੍ਰੀ ਭੰਮਰਾ ਜੀ ਦਾ ਸ੍ਰੀ ਪ੍ਰੀਤਮ ਸਿੰਘ ਕਵੀ ਨਾਲ ਵੀ ਪੱਤਰ ਵਿਵਹਾਰ ਚਲਦਾ ਰਹਿੰਦਾ। ਸ੍ਰੀ ਗੁਰਭਜਨ ਸਿੰਘ ਜੋ ਸਤਿਗੁਰੂ ਜੀ ਦੇ ਨਿਜੀ ਸਕੱਤਰ ਸਨ, ਨਾਲ ਵੀ ਆਪਦਾ ਪੱਤਰ ਵਿਵਹਾਰ ਚਲਦਾ ਰਿਹਾ। ਸੋ ਸ੍ਰੀ ਭੰਮਰਾ ਜੀ ਪਾਸ ਚਿੱਠੀਆਂ ਦਾ ਕਾਫੀ ਖ਼ਜ਼ਾਨਾ ਹੈ। ਚਿੱਠੀਆਂ ਵਿਚ ਪੰਥਕ ਵਿਚਾਰਾਂ ਉਤੇ ਸੁਝਾਅ ਭਰੇ ਪਏ ਹਨ।

ਸ੍ਰੀ ਭੰਮਰਾ ਜੀ ਦੀ ਆਪਣੀ ਸ਼ਖ਼ਸੀਅਤ ਬੜੀ ਪ੍ਰਭਾਵਸ਼ਾਲੀ ਹੈ। ਆਪ ਦੇ ਸੁਭਾਅ ਦਾ ਇਕ ਪ੍ਰਮੁਖ ਗੁਣ ਇਹ ਹੈ ਕਿ ਜਿਥੇ ਆਪ ਨਾਮਧਾਰੀ ਬੁੱਧੀਜੀਵੀਆਂ ਨਾਲ ਵਿਚਾਰ ਵਟਾਂਦਰਾ ਕਰਦੇ ਰਹਿੰਦੇ ਹਨ ਉਥੇ ਗੈਰ ਨਾਮਧਾਰੀ ਸੰਸਥਾਵਾਂ ਨਾਲ ਆਪਣਾ ਸੰਪਰਕ ਕਾਇਮ ਕਰਦੇ ਰਹਿੰਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਰਾਮਗੜ੍ਹੀਆ ਕੌਮ ਵਿਚੋਂ ਹੋਣ ਕਰਕੇ ਆਪ ਰਾਮਗੜ੍ਹੀਆ ਕੌਮ ਦੇ ਮੁੱਖੀ ਮੈਂਬਰਾਂ ਨੂੰ ਪ੍ਰੇਰਣਾ ਕਰਦੇ ਰਹਿੰਦੇ ਹਨ ਕਿ ਉਹਨਾਂ ਦੀ ਕੌਮ ਨੇ ਇਕ ਮਹਾਨ ਮਹਾਪੁਰਸ਼ ਨੂੰ ਜਨਮ ਦਿਤਾ ਹੈ ਜਿਨ੍ਹਾਂ ਸਿੱਖੀ ਨੂੰ ਨਵੇਂ ਸਿਰਿਓਂ ਸੁਰਜੀਤ ਕੀਤਾ। ਇਸ ਲਈ ਉਹ ਵੀ ਉਹਨਾਂ ਦਾ ਜਨਮ ਦਿਨ ਮਨਾਉਣ ਅਤੇ ਉਹਨਾਂ ਦੇ ਕੰਮਾਂ ਬਾਰੇ ਆਪਣੇ ਭਾਸ਼ਣਾਂ ਵਿਚ, ਆਪਣੀਆਂ ਵਿਦਿਅਕ ਸੰਸਥਾਵਾਂ ਰਾਹੀ ਤੇ ਆਪਣੇ ਪਰਚਿਆਂ ਰਾਹੀ ਆਪਣੇ ਭਾਈਚਾਰੇ ਨੂੰ ਜਾਣੂ ਕਰਾਉਣ। ਇਸ ਤਰ੍ਹਾਂ ਸਿੰਘ ਸਭਾ ਗੁਰਦੁਆਰਿਆਂ ਦੇ ਮੁਖੀਆਂ ਨਾਲ ਵੀ ਆਪ ਆਪਣਾ ਸੰਪਰਕ ਕਾਇਮ ਰਖਦੇ ਹਨ। ਆਪ ਕੋਈ ਨਾ ਕੋਈ ਫੰਕਸ਼ਨ ਰਖ ਲੈਂਦੇ ਹਨ ਜਿਸ ਵਿਚ ਸ੍ਰੀ ਸਤਿਗੁਰੂ ਜੀ ਦੇ ਜੀਵਨ ਅਤੇ ਉਹਨਾਂ ਦੇ ਕੰਮਾਂ ਬਾਰੇ ਉਲੇਖ ਕਰਦੇ ਰਹਿੰਦੇ ਹਨ। ਭੰਮਰਾ ਜੀ ਦੇ ਇਕ ਸਾਥੀ ਸ੍ਰੀ ਵਾਸਦੇਵ ਸਿੰਘ ਭੰਮਰਾ ਅਫਰੀਕਨ ਅੰਗਰੇਜ਼ੀ ਅਖ਼ਬਾਰਾਂ ਦੀਆਂ ਕਟਿੰਗ "ਨਵਾਂ ਹਿੰਦੁਸਤਾਨ" ਨੂੰ ਭੇਜਦੇ ਰਹਿੰਦੇ ਸਨ, ਜਿਹਨਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਦਾ ਜ਼ਿਕਰ ਹੁੰਦਾ। ਇਹਨਾਂ ਨੇ ਹੀ ਈਸਟ ਅਫਰੀਕਾ ਦੇ ਮੁੱਖੀ ਲੀਡਰ ਸ੍ਰੀ ਜੋਮੀਓ ਕੀਨੀਆਟਾ ਨਾਲ ਸ੍ਰੀ ਸਤਿਗੁਰੂ ਜੀ ਦੀ ਮੁਲਾਕਾਤ ਕਰਵਾਈ ਸੀ। ਜੋਮੀਓ ਕੀਨੀਆਟਾ ਦੇ ਆਪਣੇ ਪਿੰਡ ਇਕ ਹਸਪਤਾਲ ਦੇ ਖੁਲ੍ਹਣ ਬਾਰੇ ਸ੍ਰੀ ਪ੍ਰੀਤਮ ਸਿੰਘ ਕਵੀ ਆਪਣੀ ਰਚਨਾ "ਬੀਤੇ ਦੀਆਂ ਪੈੜਾਂ" ਵਿਚ ਇੰਜ ਜ਼ਿਕਰ ਕਰਦੇ ਹਨ - "ਜੋਮੀਓ ਕੀਨੀਆਟਾ ਜੀ ਨਾਲ ਸਤਿਗੁਰੂ ਜੀ ਦੇ ਘਨਿਸ਼ਟ ਸੰਬੰਧ ਹਨ। ਨੈਰੋਬੀ ਰਾਜਧਾਨੀ ਤੋਂ 33 ਮੀਲ ਦੇ ਫਾਸਲੇ ਤੇ ਕੀਨੀਆਟਾ ਦਾ ਆਪਣਾ

ਪਿੰਡ ਗਟ੍ਰੰਡੂ ਸੀ। ਅਫਰੀਕਨ ਪੇਂਡੂਆਂ ਦੀ ਮਦਦ ਲਈ ਏਥੇ ਇਕ ਆਲੀਸ਼ਾਨ ਹਸਪਤਾਲ ਉਸਾਰਿਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਨਾਮਧਾਰੀ ਸੰਗਤ ਨੈਰੋਬੀ ਨੇ ਹਸਪਤਾਲ ਦਾ ਇਕ ਪੋਰਸ਼ਨ ਆਪਰੇਸ਼ਨ ਥੀਏਟਰ ਦਾ ਖਰਚਾ ਆਪਣੇ ਜ਼ਿੰਮੇ ਲਿਆ। ਕਰੀਬਨ ਸਵਾ ਲੱਖ ਸ਼ਲਿੰਗ ਖਰਚ ਹੋਇਆ, ਨਾਲ ਹੀ ਸਤਿਗੁਰੂ ਜੀ ਨੇ ਮੰਡੀ (ਹਿਮਾਚਲ) ਦੇ ਡਾਕਟਰ ਦਲੀਪ ਸਿੰਘ ਨੂੰ ਬਿਨਾ ਕੋਈ ਮੁਆਵਜ਼ਾ ਲਏ ਉਸ ਹਸਪਤਾਲ ਲਈ ਭੇਜਿਆ।

ਸ੍ਰੀ ਭੰਮਰਾ ਜੀ ਜਦੋਂ ਇੰਗਲੈਂਡ ਗਏ ਤਾਂ ਉਥੇ ਆਪ ਨਾਮਧਾਰੀ ਸੰਗਤ ਦੇ ਪ੍ਰਧਾਨ ਥਾਪੇ ਗਏ। ਆਪ ਨੇ ਜਿਥੇ ਨਾਮਧਾਰੀਆਂ ਨੂੰ ਇਕ ਲੜੀ ਵਿਚ ਪਿਰੋਇਆ ਉਥੇ ਗੈਰ ਨਾਮਧਾਰੀਆਂ ਨਾਲ ਆਪਣੇ ਸਮਾਜਕ ਕੰਮਾਂ ਨੂੰ ਕਰਨ ਵਾਸਤੇ ਸੰਪਰਕ ਬਣਾਏ। ਸਤਿਗੁਰੂ ਜੀ ਦਾ ਪਹਿਲਾ ਇੰਗਲੈਂਡ ਦਾ ਦੌਰਾ ਆਪ ਨੇ ਹੀ ਕਰਾਇਆ ਸੀ। ਸ੍ਰੀ ਭੰਮਰਾ ਜੀ ਦੀ ਰੀਝ ਹੁੰਦੀ ਹੈ ਕਿ ਆਪਣੇ ਪੰਥ ਤੋਂ ਬਾਹਰ ਦੇ ਲੋਕਾਂ ਨੂੰ ਵਧ ਤੋਂ ਵਧ ਜੋੜਿਆ ਜਾਵੇ। ਨਾਮਧਾਰੀਆਂ ਬਾਰੇ ਉਹਨਾਂ ਦੀ ਸਟੇਜ ਤੋਂ ਕੁੱਝ ਨਾ ਕੁੱਝ ਅਖਵਾਇਆ ਜਾਵੇ।

ਸ੍ਰੀ ਭੰਮਰਾ ਜੀ ਨਾਲ ਮੇਰੀ ਪਹਿਲੀ ਮੁਲਾਕਾਤ 1993 ਦੇ ਹੋਲੇ ਵਿਚ ਸਭ ਤੋਂ ਅਗਲੀ ਕਤਾਰ ਵਿਚ ਬੈਠਿਆਂ ਅਚਾਨਕ ਹੋ ਗਈ। ਉਹਨਾਂ ਦੱਸਿਆ ਕਿ ਉਨ੍ਹਾਂ ਦੇ ਲੜਕੇ ਦਾ ਅੱਜ ਅਨੰਦ ਹੋ ਰਿਹਾ ਹੈ। ਆਪ ਜਦੋਂ ਕਿਤੇ ਪੰਜਾਬ ਆਉਂਦੇ ਤਾਂ ਆਪ ਏਥੋਂ ਦੇ ਚੁਣੀਦਾ ਵਿਅਕਤੀਆਂ ਨੂੰ ਮਿਲਣ ਦੀ ਕੋਸ਼ਿਸ਼ ਕਰਦੇ। ਹੋਲੇ ਤੋਂ ਬਾਅਦ ਆਪ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਬੇਅੰਤ ਸਿੰਘ ਜੀ ਨੂੰ ਮਿਲੇ। ਸ੍ਰੀ ਓਮਰਾਓ ਸਿੰਘ ਨੰਗਲ ਤੇ ਸ੍ਰੀ ਮਹਿੰਦਰ ਸਿੰਘ ਗਿੱਲ (ਐਮ.ਐਲ.ਏ.) ਨੂੰ ਮਿਲੇ। ਨਾਮਧਾਰੀ ਸਮਾਜ ਲਈ ਉਹਨਾਂ ਵਲੋਂ ਕੀਤੇ ਜਾ ਰਹੇ ਕੰਮਾਂ ਦੀ ਪ੍ਰਸ਼ੰਸਾ ਕੀਤੀ ਤੇ ਧੰਨਵਾਦ ਕੀਤਾ। "ਰਾਮਗੜ੍ਹੀਆ ਵਿਸ਼ਵਕਰਮਾ ਸੇਵਕ" ਨਾਂ ਦਾ ਪਰਚਾ ਜੋ ਜਲੰਧਰ ਤੋਂ ਅਰੰਭ ਹੋਇਆ, ਸ੍ਰੀ ਭੰਮਰਾ ਜੀ ਪਾਸੋਂ 17 ਮਾਰਚ 1993 ਨੂੰ ਰੀਲੀਜ਼ ਕਰਵਾਇਆ—ਜਿਸਨੂੰ ਜਲੰਧਰ ਟੀ.ਵੀ. ਵਾਲਿਆਂ ਨੇ ਆਪਣੇ ਪ੍ਰੋਗਰਾਮ ਵਿਚ ਵਿਖਾਇਆ। ਗੁਰੂ ਨਾਨਕ ਕਾਲਜ ਫਾਰ ਵੂਮੈਨ ਲੁਧਿਆਣਾ ਨੇ ਆਪਣੀ ਸਾਲਾਨਾ ਕਾਨਵੋਕੇਸ਼ਨ ਕਰਵਾਈ। ਸ੍ਰ. ਸੁਰਿੰਦਰ ਸਿੰਘ ਆਹਲੂਵਾਲੀਆ (ਐਮ.ਪੀ.) ਪਾਸੋਂ ਵਿਦਿਆਰਥੀਆਂ ਨੂੰ ਡਿਗਰੀਆਂ ਦਿਲਵਾਈਆਂ। ਕਾਲਜ ਦੀ ਪ੍ਰਿੰਸੀਪਲ ਸ੍ਰੀਮਤੀ ਅਨੂਪ ਕੌਰ ਬੈਂਸਲ ਜੀ ਨੇ ਉਸੇ ਕਾਨਵੋਕੇਸ਼ਨ ਵਿਚ ਸ੍ਰੀ ਆਹਲੂਵਾਲੀਆ ਪਾਸੋਂ ਸ੍ਰੀ ਭੰਮਰਾ ਜੀ ਨੂੰ ਮੋਮੈਂਟੋ ਤੇ ਸ਼ਾਲ ਭੇਟ ਕਰਵਾਕੇ ਸਨਮਾਨਿਤ ਕੀਤਾ। ਨਵਾਂ ਸ਼ਹਿਰ ਵਿਸ਼ਵਕਰਮਾ ਸਕੂਲ ਵਿਚ ਆਪ ਦਾ ਸਨਮਾਨ ਹੋਇਆ। ਬਰਨਾਲਾ ਵਿਖੇ 5 ਮਈ 1993 ਨੂੰ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦਿਵਸ ਮਨਾਇਆ ਗਿਆ, ਉਥੇ ਵੀ ਭੰਮਰਾ ਜੀ ਨੂੰ ਸਿਰੋਪਾ ਤੇ ਕਿਰਪਾਨ ਭੇਟ ਕੀਤੀ ਗਈ। ਇਹ ਸਭ ਕੁੱਝ ਦੱਸਣ ਤੋਂ ਭਾਵ ਇਹ ਹੈ ਕਿ ਆਪ ਕਿਵੇਂ ਆਪਣੇ ਆਪ ਨੂੰ

ਸਮਾਜਕ ਕੰਮਾਂ ਵਾਸਤੇ ਸਮਰਪਤ ਕਰੀ ਰਖਦੇ ਹਨ।

ਜਿਵੇਂ ਭੰਮਰਾ ਜੀ ਦਾ ਆਪਣਾ ਸੁਭਾਅ ਬੜਾ ਸੋਸ਼ਲ ਹੈ, ਏਸ ਤਰ੍ਹਾਂ ਦਾ ਸੁਭਾਅ ਅੱਗੋਂ ਇਹਨਾਂ ਦੇ ਬੱਚਿਆਂ ਵਿਚ ਹੈ। ''ਬੀਤੇ ਦੀਆਂ ਪੈੜਾਂ'' ਵਿਚ ਇਕ ਮਿਸਾਲ ਸਾਡੇ ਸਾਹਮਣੇ ਆਉਂਦੀ ਹੈ। ਭੰਮਰਾ ਜੀ ਦਾ ਇਕ ਲੜਕਾ ਸ੍ਰ. ਜਸਵਿੰਦਰ ਸਿੰਘ ਜਰਮਨੀ ਵਿਚ ਰਹਿੰਦਾ ਹੈ, ਉਹ ਬਾਕਾਇਦਾ ਆਪਣੇ ਨਾਮਧਾਰੀ ਪਹਿਰਾਵੇ ਵਿਚ ਰਹਿੰਦਾ ਹੈ। ਸ੍ਰ. ਸ਼ਰਨਜਰੀਤ ਸਿੰਘ ਤੇ ਉਹਨਾਂ ਦੀ ਪਤਨੀ ਜੂਨ 1981 ਵਿਚ ਜਰਮਨ ਗਏ। ਉਨ੍ਹਾਂ ਕੋਲ ਕਿਤੇ ਪੈਸੇ ਖਤਮ ਹੋ ਗਏ। ਸ੍ਰ ਜਸਵਿੰਦਰ ਸਿੰਘ ਨੇ ਜਿਥੇ ਰੁਪਏ ਪੈਸੇ ਨਾਲ ਭਰਪੂਰ ਮਦਦ ਕੀਤੀ ਉਥੇ ਉਹਨਾਂ ਨੂੰ ਜਰਮਨੀ ਦੀ ਸੈਰ ਵੀ ਕਰਵਾਈ।

ਸੰਤ ਮੰਗਲ ਸਿੰਘ ਜੀ ਲਾਇਲਪੁਰੀ ਨਾਲ ਭੰਮਰਾ ਜੀ ਦਾ ਬੜਾ ਮੋਹ ਤੇ ਪਿਆਰ ਸੀ। ਆਪ ਲਾਇਲਪੁਰੀ ਜੀ ਦੀ ਵਿਦਵਤਾ ਦੀ ਬੜੀ ਕਦਰ ਕਰਦੇ ਸਨ। ਆਪ 1981 ਵਿਚ ਦਿੱਲੀ ਵਿਖੇ ਸੰਤਾਂ ਦੇ ਪਰਵਾਰ ਦੇ ਮੈਂਬਰਾਂ ਨੂੰ ਉਚੇਚਿਆਂ ਕਵੀ ਜੀ ਨੂੰ ਨਾਲ ਲੈਕੇ ਮਿਲੇ। ਸ੍ਰੀ ਕਵੀ ਜੀ ਨੇ ਇਸਦਾ ਜ਼ਿਕਰ ਆਪਣੇ ਮਹਾਨ ਗਰੰਥ ''ਬੀਤੇ ਦੀਆਂ ਪੈੜਾਂ'' ਵਿਚ ਕੀਤਾ ਹੈ। ਸ੍ਰੀ ਕਵੀ ਜੀ ਨੇ ਸ੍ਰੀ ਭੰਮਰਾ ਜੀ ਦੇ ਇਕ ਬੜੇ ਵੱਡੇ ਸਿਦਕ ਦੀ ਗੱਲ ਵੀ ਕੀਤੀ ਹੈ ਕਿ ''ਇਕ ਵਾਰ ਭੰਮਰਾ ਜੀ ਦਾ ਛੋਟਾ ਲੜਕਾ ਪਲਵਿੰਦਰ ਬੜਾ ਬੀਮਾਰ ਹੋ ਗਿਆ। ਉਹਨਾਂ ਦੇ ਇੰਗਲੈਂਡ ਵਿਖੇ ਫੈਮਿਲੀ ਡਾਕਟਰ ਨੇ ਬੜਾ ਇਲਾਜ ਕੀਤਾ ਪਰ ਕੋਈ ਫਰਕ ਨਾ ਪਿਆ। ਅੰਤ ਵਿਚ ਡਾਕਟਰ ਨੇ ਕਿਹਾ ਕਿ ਬੱਚੇ ਨੂੰ ਅੰਡੇ ਤੇ ਬੱਕਰੇ ਦੀ ਕਲੇਜੀ ਦੀ ਖੁਰਾਕ ਦੇਣੀ ਪਏਗੀ। ਸ੍ਰੀ ਭੰਮਰਾ ਜੀ ਨੇ ਤੁਰੰਤ ਕਿਹਾ ਕਿ ਜੇ ਮੁੰਡਾ ਮਰਦਾ ਹੈ ਤਾਂ ਮਰੇ, ਉਹ ਅੰਡੇ ਤੇ ਬੱਕਰੇ ਦੀ ਕਲੇਜੀ ਦੀ ਖੁਰਾਕ ਕਿਸੇ ਵੀ ਕੀਮਤ ਤੇ ਦੇਣ ਦੀ ਆਗਿਆ ਨਹੀਂ ਦੇ ਸਕਦੇ। ਆਖ਼ਰ ਡਾਕਟਰ ਨੂੰ ਮਾਸਾਹਾਰੀ ਖੁਰਾਕ ਦੇ ਬਦਲੇ ਸ਼ਾਕਾਹਾਰੀ ਖੁਰਾਕ ਲੱਭਣੀ ਪਈ। ਜਦੋਂ ਸਤਿਗੁਰੂ ਜੀ ਨੂੰ ਸ੍ਰੀ ਭੰਮਰਾ ਜੀ ਦੀ ਸਿਦਕ ਦਿਲੀ ਦਾ ਪਤਾ ਲੱਗਾ ਤਾਂ ਉਹਨਾਂ ਬਹੁਤ ਖੁਸ਼ੀਆਂ ਦਿੱਤੀਆਂ ਤੇ ਕਹਿਣ ਲੱਗੇ ਕਿ ''ਬਸ, ਉਹਨਾਂ ਨੂੰ ਅਜਿਹੇ ਸਟੀਲ ਇਰਾਦੇ ਵਾਲੇ ਸਿੱਖਾਂ ਦੀ ਲੋੜ ਹੈ।''

ਸ੍ਰੀ ਖੜਕ ਸਿੰਘ ਭੰਮਰਾ ਆਪਣੇ ਜੀਵਨ ਦੀ ਹਰ ਘੜੀ ਸਮਾਜਕ ਭਲਾਈ ਦੇ ਕੰਮਾਂ ਵਿਚ ਲਾਉਣ ਅਤੇ ਆਪਣੇ ਸੰਪਰਕਾਂ ਦਾ ਘੇਰਾ ਵਧਾਉਣ ਵਿਚ ਖੁਸ਼ੀ ਮਹਿਸੂਸ ਕਰਦੇ ਹਨ ।

—ਐਸ. ਐਸ. ਮਨਪੀਰ



ਪੰਜਾਬ ਐਂਡ ਸਿੰਧ ਬੈਂਕ ਸਾਊਥ ਹਾਲ ਦੇ ਉਦਘਾਟਨ ਸਮੇਂ ਬੈਂਕ ਦੇ ਮੈਨੇਜਰ ਤੇ ਹੋਰ ਸਜਨਾਂ ਨਾਲ ਸ੍ਰੀ ਕੇ.ਐਸ. ਭੰਮਰਾ।



ਸਾਊਥ ਹਾਲ ਵਿਖੇ ਪੰਜਾਬ ਐਂਡ ਸਿੰਧ ਬੈਂ[illegible] ਸ੍ਰੀ ਗੁਰੂ ਗ੍ਰੰਥ ਸਾਹਿਬ ਤੇ [illegible]



ਸ੍ਰ. ਸੁਲੱਖਣ ਸਿੰਘ, ਸ੍ਰ. ਹਰਬੰਸ ਸਿੰਘ ਸੰਗਤਪੁਰੀ ਅਤੇ ਸ੍ਰ. ਅਮਰ ਸਿੰਘ ਨਿਰਮਨ ਜੀ ਦਾ ਦਿੱਲੀ ਵਿਚ ਧੰਨਵਾਦ ਕਰਦੇ ਹੋਏ ਸ੍ਰੀ ਕੇ.ਐਸ. ਭੰਮਰਾ ਜੀ ।



ਰਾਮਗੜ੍ਹੀਆ ਸਭਾ ਚੰਡੀਗੜ੍ਹ ਦੇ ਪ੍ਰਬੰਧਕਾਂ ਨਾਲ ਸ੍ਰੀ ਕੇ.ਐਸ. ਭੰਮਰਾ ਜੀ।



ਰਾਮਗੜ੍ਹੀਆ ਸਕੂਲ ਵਲੋਂ ਸਨਮਾਨ ਮਿਲਣ ਵੇਲੇ ਸਕੂਲ ਦੇ ਸਟਾਫ ਨਾਲ ਸ੍ਰੀ ਕੇ.ਐਸ. ਭੰਮਰਾ, ਉਹਨਾਂ ਦੀ ਧਰਮ ਪਤਨੀ ਸ੍ਰੀਮਤੀ [illegible],
ਸ੍ਰ. ਪਿਆਰਾ ਸਿੰਘ ਵਿਰਦੀ ਪ੍ਰਿੰਸੀਪਲ ਅਤੇ ਸ੍ਰ. ਭਗਤ ਸਿੰਘ ਲੁਧਿਆਣਾ ।




ਰਾਮਗੜ੍ਹੀਆ ਸਕੂਲ ਫਗਵਾੜਾ ਵਿਖੇ ਪ੍ਰਧਾਨ ਸ੍ਰੀ ਪ੍ਰੀਤਮ ਸਿੰਘ ਭੋਗਲ ਭੰਮਰਾ ਜੀ ਦਾ ਸਨਮਾਨ ਕਰਦੇ ਹੋਏ। ਨਾਲ ਹਨ ਸ੍ਰ. ਪਿਆਰਾ ਸਿੰਘ ਵਿਰਦੀ ਪ੍ਰਿੰਸੀਪਲ, ਭਗਤ ਸਿੰਘ ਰੀਐਤ ਲੁਧਿਆਣਾ ।



ਲੰਡਨ ਦੇ ਹੋਟਲ 'ਚ ਸ੍ਰੀ ਜਗਜੀਤ ਅਨੰਦ ਤੇ ਹੋਰ ਸਜਨਾਂ ਨੂੰ ਪਾਰਟੀ : ਸੇਠ ਜਵੰਦ ਸਿੰਘ ਬੈਂਕੋਕ, ਸ੍ਰੀ ਜਗਜੀਤ ਅਨੰਦ, ਸ੍ਰੀ ਕੇ.ਐਸ.ਭੰਮਰਾ, ਸ੍ਰੀ ਏ.ਸਤਭੰਮਰਾ, ਸ੍ਰੀ ਕੇ.ਐਮ. ਸਿੰਘ ਇੰਡੀਆ ਹਾਊਸ ਤੇ ਸ੍ਰੀ ਸਰੂਪ ਸਿੰਘ ਸੀਰਾ ਲਿਖਾਰੀ ਨੈਰੋਬੀ।

## ਸ੍ਰੀ ਕੇ.ਐਸ. ਭੰਮਰਾ ਜੀ ਨੂੰ ਸਮੇਂ ਸਮੇਂ ਸਨਮਾਨ ਅਤੇ ਐਵਾਰਡ ਵਜੋਂ ਮਿਲੀਆਂ ਸ਼ੀਲਡਾਂ









Ramgarhia Sabha Slough Silver Jubilee

SEWADAR AWARD



Presented to

**Sardar Kharak Singh Bhamra**

at

Ramgarhia Sikh Temple Slough,
in appreciation of Honourary Services to the
Community.

20th September 1992





1967 ਵਿਚ ਲੀਡਜ਼ ਵਿਖੇ ਸ੍ਰੀ ਕੇ.ਐਸ. ਭੰਮਰਾ ਆਪਣੇ ਸਜਨਾਂ ਮਿੱਤਰਾਂ ਨਾਲ ।



ਸ੍ਰੀ ਕੇ. ਐਸ. ਭੰਮਰਾ, ਸ੍ਰੀ ਬਹਾਦਰ ਸਿੰਘ ਬੈਂਕਾਕ ਅਤੇ ਸ੍ਰੀ ਬਲਕਾਰ ਸਿੰਘ ।

# ਪੰਥ ਕੌਮ ਤੇ ਦੇਸ਼ ਭਗਤ ਵਿਅਕਤੀ
# ਸੰਤ ਖੜਕ ਸਿੰਘ ਭੰਮਰਾ

ਕੌਮ ਦੇ ਨੌਜਵਾਨ ਜਨ ਸੇਵਾ ਤੇ ਦੇਸ਼ ਭਗਤੀ ਲਈ ਪ੍ਰੇਰਣਾ ਤੇ ਸੁਚੱਜੀ ਸੇਧ ਆਪਣੇ ਉਹਨਾਂ ਮਹਾਨ ਆਗੂਆਂ ਦੀਆਂ ਜੀਵਨੀਆਂ ਤੋਂ ਲੈਕੇ ਹੀ ਆਪਣੀ ਤੇ ਆਪਣੀ ਕੌਮ ਅਤੇ ਦੇਸ਼ ਦੀ ਭਲਾਈ ਲਈ ਯੋਗਦਾਨ ਪਾ ਸਕਦੇ ਹਨ। ਜਿਹਨਾਂ ਮਹਾਨ ਵਿਅਕਤੀਆਂ ਨੇ ਆਪਣੀ ਕੌਮੀ ਹੋਂਦ ਨੂੰ ਕਾਇਮ ਰਖਦੇ ਹੋਏ ਜਨ ਸੇਵਾ ਕੀਤੀ ਤੇ ਕਰ ਰਹੇ ਹਨ, ਇਹੋ ਜਿਹੇ ਮਹਾਨ ਵਿਅਕਤੀਆਂ ਵਿਚ ਇਸ ਸਦੀ ਦੇ ਨਿਸ਼ਕਾਮ ਕੌਮੀ ਸੇਵਕ ਸੰਤ ਖੜਕ ਸਿੰਘ ਭੰਮਰਾ ਇੰਗਲੈਂਡ ਨਿਵਾਸੀ ਹਨ, ਜਿਹਨਾਂ ਨੂੰ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਮਹਾਨ ਯੋਧਾ ਦੇ ਗੋਤ ਭੰਮਰਾ ਵਿਚ ਜਨਮ ਲੈਣ ਦਾ ਮਾਣ ਪ੍ਰਾਪਤ ਹੈ। ਇਸੇ ਵਿਰਸੇ ਕਾਰਨ ਆਪ ਅੰਦਰ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੀ ਕੌਮੀ ਸਪਿਰਟ ਤੇ ਨਿਡਰਤਾ ਨਾਲ ਕੰਮ ਕਰਨ ਦੀ ਰੁਚੀ ਪ੍ਰਬਲ ਹੈ।

ਸੰਤ ਖੜਕ ਸਿੰਘ ਭੰਮਰਾ ਦਾ ਜਨਮ ਇਕ ਗੁਰਸਿੱਖ ਪਰਵਾਰ ਸ੍ਰ. ਚਰਨ ਸਿੰਘ ਭੰਮਰਾ ਨਾਮਧਾਰੀ ਉਘੇ ਟੈਕਨੀਕਲ ਮਾਹਿਰ ਦੇ ਗ੍ਰਹਿ ਮਾਤਾ ਈਸ਼ਰ ਕੌਰ ਦੀ ਕੁੱਖ ਤੋਂ 1926 ਵਿਚ ਪਿੰਡ ਮੋਰੋਂ ਜਿਲਾ ਜਲੰਧਰ (ਪੰਜਾਬ) ਵਿਖੇ ਹੋਇਆ। ਆਪ ਦੇ ਪਿਤਾ ਰਾਜਗੀਰੀ ਕੰਮ ਦੇ ਮਾਹਰ ਸਨ, ਜਿਹਨਾਂ ਦੀ ਟੈਕਨੀਕਲ ਵਿਦਵਤਾ ਲੁਧਿਆਣੇ ਸ਼ਹਿਰ ਵਿਚ ਬਣੀਆਂ ਅਨੇਕਾ ਬਿਲਡਿੰਗਾਂ ਤੋਂ ਭਲੀ ਭਾਂਤ ਪ੍ਰਗਟ ਹੁੰਦੀ ਹੈ। ਸੰਤ ਜੀ ਨੇ ਮੁੱਢਲੀ ਵਿਦਿਆ ਪਿੰਡ ਦੇ ਸਕੂਲ ਤੇ ਅਪਰਾ ਸਕੂਲ ਤੋਂ ਪ੍ਰਾਪਤ ਕੀਤੀ। ਆਪ ਵਧੇਰੇ ਵਿਦਿਆ ਪ੍ਰਾਪਤ ਕਰਨ ਦੀ ਥਾਂ ਆਪਣੇ ਪਿਤਾ ਜੀ ਨਾਲ ਕੰਮ ਕਰਨ ਲਗ ਪਏ। ਦੇਸ਼ ਦੇ 1947 ਵਿਚ ਆਜ਼ਾਦ ਹੋ ਜਾਣ ਮਗਰੋਂ ਆਜ਼ਾਦ ਹਿੰਦ ਫੌਜ ਦੇ ਬਾਨੀ ਜਨਰਲ ਮੋਹਨ ਸਿੰਘ ਨੇ ਜਦ ਲੁਧਿਆਣਾ ਵਿਖੇ ਨੌਜਵਾਨਾਂ ਨੂੰ ਦੇਸ਼ ਦੀ ਸੁਰੱਖਿਆ ਲਈ ਟਰੇਨਿੰਗ ਦੇਣੀ ਸ਼ੁਰੂ ਕੀਤੀ ਤਾਂ ਸੰਤ ਜੀ ਨੇ ਵੀ ਦੇਸ਼ ਭਗਤੀ ਦੇ ਜਜ਼ਬੇ ਨਾਲ ਕਰੀਬ ਇਕ ਸਾਲ ਟਰੇਨਿੰਗ ਲਈ ਤੇ ਨਾਲੋ ਨਾਲ ਰਾਜਨੀਤੀ ਦਾ ਵੀ ਅਧਿਐਨ ਕੀਤਾ। ਇਸੇ ਦੌਰਾਨ ਆਪ ਦੀ ਸ਼ਾਦੀ ਪ੍ਰਸਿਧ ਟੈਕਨੀਕਲ ਮਾਹਰ, ਗੁਰਸਿੱਖ ਸ੍ਰ. ਸ਼ਿਵ ਸਿੰਘ ਸਿਆਨ ਦੀ ਸਪੁੱਤਰੀ ਗਿਆਨ ਕੌਰ ਨਾਲ ਹੋ ਗਈ। ਗਿਆਨ ਕੌਰ ਦੀ ਮਾਤਾ

ਧੰਨ ਕੌਰ ਨਾਮਧਾਰੀ ਪਰਵਾਰ ਦੀ ਜੰਮਪਲ ਸੀ। 1949 ਵਿਚ ਸੰਤ ਜੀ ਈਸਟ ਅਫਰੀਕਾ ਚਲੇ ਗਏ। ਜਿਥੇ ਨਕੋਰੋ ਆਪ ਦੇ ਧਰਮ ਪਿਤਾ ਸ੍ਰ. ਸ਼ਿਵ ਸਿੰਘ ਸਿਆਨ ਕਈ ਸਾਲ ਤੋਂ ਕਾਰੋਬਾਰ ਚਲਾ ਰਹੇ ਸਨ।

ਸੰਤ ਜੀ ਨੇ ਈਸਟ ਅਫਰੀਕਾ ਪੁੱਜ ਕੇ ਵਧੇਰੇ ਵਿਦਿਆ ਪ੍ਰਾਪਤ ਕੀਤੀ ਤੇ 1951 ਵਿਚ ਇਕ ਅੰਗਰੇਜ਼ ਕੰਪਨੀ ਵਿਚ ਫੋਰਮੈਨ ਲਗ ਗਏ। ਕੌਮੀ ਜਜ਼ਬੇ ਕਾਰਨ ਨਕੋਰੋ ਗੁਰਦੁਆਰੇ ਵਿਚ ਦਿਲਚਸਪੀ ਲੈਂਦੇ ਤੇ ਗੁਰਦੁਆਰੇ ਦੀ ਲਾਇਬਰੇਰੀ ਦੇ ਇਨਚਾਰਜ ਬਣ ਗਏ। ਆਪ ਦੀ ਰਾਮਗੜ੍ਹੀਆ ਭਰਾਵਾਂ ਨਾਲ ਬਹੁਤ ਨੇੜਤਾ ਹੋ ਗਈ। ਆਪ ਨੇ ਅਨੇਕਾਂ ਹੀ ਰਾਜਸੀ ਤੇ ਧਾਰਮਕ ਪੁਸਤਕਾਂ ਦਾ ਅਧਿਐਨ ਕੀਤਾ ਤੇ ਇਕ ਚੰਗੇ ਸੁਲਝੇ ਹੋਏ ਬੁਲਾਰੇ ਪ੍ਰਸਿਧ ਹੋ ਗਏ।

1953 ਵਿਚ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਈਸਟ ਅਫਰੀਕਾ ਦੇ ਪਹਿਲੇ ਦੌਰੇ ਤੇ ਗਏ ਤਾਂ ਆਪ ਨੇ ਉਹਨਾਂ ਦੇ ਸ਼ਾਨਦਾਰ ਸਵਾਗਤ ਵਿਚ ਵਿਸ਼ੇਸ਼ ਰੋਲ ਅਦਾ ਕੀਤਾ। ਸਤਿਗੁਰੂ ਜੀ ਨਕੋਰੋ ਪੁੱਜਣ ਤੇ ਸ੍ਰ. ਸ਼ਿਵ ਸਿੰਘ ਸਿਆਨ ਦੇ ਗ੍ਰਹਿ ਹੀ ਠਹਿਰੇ। ਸਤਿਗੁਰੂ ਜੀ ਨੇ ਆਪਣੀ ਮੇਹਰ ਦੀ ਨਜ਼ਰ ਨਾਲ ਆਪ ਨੂੰ ਮਾਲਾ ਮਾਲ ਕਰ ਦਿਤਾ।

ਸੰਤ ਜੀ 1954 ਵਿਚ ਜਿੰਜਾ ਵਿਖੇ ਇਕ ਬਿਲਡਿੰਗ ਕੰਸਟਰਕਸ਼ਨ ਕੰਪਨੀ ਵਿਚ ਫੋਰਮੈਨ ਲਗ ਗਏ। ਸੰਤ ਜੀ ਸਤਿਗੁਰੂ ਜੀ ਦੇ ਅਨਿਨ ਸੇਵਕ ਬਣ ਗਏ ਅਤੇ ਈਸਟ ਅਫਰੀਕਾ ਵਿਚ ਨਾਮਧਾਰੀ ਸੰਗਤ ਦੇ ਸੰਗਠਨ ਵਿਚ ਅੱਗੇ ਹੋਕੇ ਕੰਮ ਕੀਤਾ ਤੇ ਕਈ ਅਹੁਦਿਆਂ ਤੇ ਰਹਿ ਕੇ ਸੇਵਾ ਕਰਦੇ ਰਹੇ। ਨਾਮਧਾਰੀ ਸੰਗਤ ਯੁਗੰਡਾ ਦੇ ਜਨਰਲ ਸਕੱਤਰ ਵਜੋਂ ਸੇਵਾ ਵੀ ਨਿਭਾਈ।

ਨਕੋਰ ਵਿਚ ਸ੍ਰ ਲੱਖਾ ਸਿੰਘ ਭੋਗਲ ਨੇ ਆਪਣੇ ਖਰਚ ਤੇ ਜ਼ਮੀਨ ਲੈਕੇ ਗੁਰਦੁਆਰਾ ਬਣਾਇਆ, ਪਰ ਭੋਗਲ ਜੀ ਗੁਰਪੁਰੀ ਸਿਧਾਰ ਗਏ। ਭੋਗਲ ਜੀ ਦੀ ਕੋਈ ਸੰਤਾਨ ਨਹੀ ਸੀ, ਜਿਸ ਕਰਕੇ ਗੈਰ ਰਾਮਗੜ੍ਹੀਆ ਸਿੱਖਾਂ ਨੇ ਇਸ ਗੁਰਦੁਆਰੇ ਤੇ ਕਬਜ਼ਾ ਕਰਨ ਦਾ ਜਤਨ ਕੀਤਾ ਤਾਂ ਸੰਤ ਭੰਮਰਾ ਜੀ ਦੀ ਰਾਜਨੀਤੀ ਤੇ ਕੌਮੀ ਪਿਆਰ ਨੇ ਗੁਰਦੁਆਰੇ ਨੂੰ ਬਚਾਇਆ। ਕਿਉਂਕਿ ਸੰਤ ਜੀ ਗੁਰਦੁਆਰੇ ਦੇ ਜਨਰਲ ਸਕੱਤਰ ਸਨ, ਤੇ ਗੈਰ ਰਾਮਗੜ੍ਹੀਆ ਸਿਖਾਂ ਦੀ ਕੁਟਿਲ ਨੀਤੀ ਨੂੰ ਭਾਂਪ ਗਏ ਸਨ। ਸੰਤ ਜੀ ਦੇ ਏਸ ਯਤਨ ਕਾਰਨ ਆਪ ਜੀ ਦੀ ਰਾਮਗੜ੍ਹੀਆਂ ਤੇ ਨਾਮਧਾਰੀਆਂ ਵਿਚ ਬਹੁਤ ਪ੍ਰਸਿਧਤਾ ਹੋ ਗਈ।

ਕੰਪਾਲਾ ਵਿਖੇ ਜੋ ਹੋਲਾ ਮਹੱਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਖ਼ਰੀ ਦੌਰੇ ਸਮੇਂ 1958 ਵਿਚ ਹੋਇਆ, ਉਸ ਵਿਚ ਆਪ ਨੇ ਅੱਗੇ ਹੋਕੇ ਕੰਮ ਕੀਤਾ ਤੇ ਹੋਲਾ ਮਹੱਲਾ ਸਫਲ ਹੋਇਆ। ਸੰਤ ਜੀ ਦਾ ਪਰਵਾਰ ਵੀ ਈਸਟ ਅਫਰੀਕਾ ਪੁੱਜ ਗਿਆ।

ਆਪ ਜੀ ਦੀ ਧਰਮ ਪਤਨੀ ਗਿਆਨ ਕੌਰ ਨੇ ਸੰਤ ਜੀ ਨੂੰ ਜਨ ਸੇਵਾ ਵਿਸ਼ੇਸ਼ ਤੌਰ ਤੇ ਨਾਮਧਾਰੀ ਅਤੇ ਰਾਮਗੜ੍ਹੀਆ ਜਥੇਬੰਦੀਆਂ ਰਾਹੀਂ ਸੇਵਾ ਕਰਨ ਲਈ ਵਧੇਰੇ ਉਤਸ਼ਾਹ ਦਿਤਾ। ਆਪ ਰਾਮਗੜ੍ਹੀਆ ਗੁਰਦੁਆਰੇ ਦੇ ਮੀਤ ਖ਼ਜ਼ਾਨਚੀ ਵੀ ਰਹੇ।

ਸੰਤ ਭੰਮਰਾ ਜੀ 1962 ਵਿਚ ਈਸਟ ਅਫਰੀਕਾ ਤੋਂ ਇੰਗਲੈਂਡ ਆ ਗਏ ਤੇ ਮੇਡਨਹੈਡ ਵਿਖੇ ਪੱਕੀ ਰਿਹਾਇਸ਼ ਰੱਖ ਲਈ ਤੇ ਇਕ ਅੰਗਰੇਜ਼ ਕੰਪਨੀ ਵਿਚ ਇਨਚਾਰਜ ਵਜੋਂ ਨੌਕਰੀ ਕਰ ਲਈ। ਸੰਤ ਜੀ ਦੇ ਕੌਮੀ ਜਜ਼ਬੇ ਨੇ ਇੰਗਲੈਂਡ ਪੁੱਜਕੇ ਹੋਰ ਉਥਾਲਾ ਖਾਧਾ ਤੇ ਆਪ ਦੇ ਜਤਨਾਂ ਨਾਲ ਇੰਗਲੈਂਡ ਵਿਚ ਰਹਿੰਦੇ ਰਾਮਗੜ੍ਹੀਆਂ ਨੂੰ ਜਥੇਬੰਦ ਕਰਨ ਲਈ ਰਾਮਗੜ੍ਹੀਆ ਦਰਬਾਰ ਨਾਂ ਦੀ ਕੌਮੀ ਸੰਸਥਾ ਦਾ ਗਠਨ ਕੀਤਾ। ਜਿਸਦੇ ਪਹਿਲੇ ਪ੍ਰਧਾਨ ਸ੍ਰ. ਗੁਰਬਖ਼ਸ਼ ਸਿੰਘ ਕੌਂਡਲ ਤੇ ਵਰਕਿੰਗ ਕਮੇਟੀ ਵਿਚ ਸ੍ਰ. ਗੁਰਬਚਨ ਸਿੰਘ ਸੋਹਲ, ਸ੍ਰ ਹਰਵਿੰਦਰ ਸਿੰਘ ਸੋਹਲ, ਸੰਤ ਖੜਕ ਸਿੰਘ ਭੰਮਰਾ ਪ੍ਰਚਾਰ ਸਕੱਤਰ ਵਜੋਂ ਲਏ ਗਏ। ਸੰਤ ਜੀ ਦੇ ਸੁਝਾਓ ਨਾਲ ਪਹਿਲੀ ਵਾਰ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਡੇ 1962 ਵਿਚ ਮਨਾਇਆ ਗਿਆ। ਇਸ ਸਮਾਗਮ ਦੀ ਸਫਲਤਾ ਨੇ ਇੰਗਲੈਂਡ ਵਿਚ ਰਹਿੰਦੇ ਰਾਮਗੜ੍ਹੀਆਂ ਅੰਦਰ ਇਕ ਨਵਾਂ ਜੋਸ਼ ਪੈਦਾ ਕਰ ਦਿਤਾ।

ਸੰਤ ਭੰਮਰਾ ਜੀ ਨੇ ਜਿਥੇ ਰਾਮਗੜ੍ਹੀਆ ਭਰਾਵਾਂ ਨੂੰ ਕੌਮੀ ਸੇਧ ਦਿਤੀ ਉਥੇ ਨਾਮਧਾਰੀ ਸੰਗਤ (ਯੂ.ਕੇ.) ਨਾਮ ਰੱਖ ਕੇ 12 ਸਾਲ ਜਨਰਲ ਸੈਕਟਰੀ ਵਜੋਂ ਸੇਵਾ ਕੀਤੀ। ਉਸ ਸਮੇਂ ਇੰਗਲੈਂਡ ਵਿਚ ਕੋਈ ਨਾਮਧਾਰੀ ਸ਼ਬਦ ਨਹੀ ਸੀ। ਨਾਮਧਾਰੀ ਗੁਰਦੁਆਰਾ ਸ਼ੁਰੂ ਕਰਨ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਮੁਤਾਬਕ 2000 ਪੌਂਡ ਦਾਨ ਦਿਤਾ। ਨਾਮਧਾਰੀ ਸੰਗਤ ਯੂ.ਕੇ. ਨੂੰ ਸੰਤ ਜੀ ਨੇ ਆਪਣੇ ਘਰ ਤੋਂ ਹੀ ਸ਼ੁਰੂ ਕੀਤਾ। ਇੰਗਲੈਂਡ ਵਿਚ ਪਹਿਲੀ ਵਾਰ ਸੰਤ ਜੀ ਦੀਆਂ ਕੋਸ਼ਿਸ਼ਾਂ ਨਾਲ ਮਹਾਨ ਇਨਕਲਾਬੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ ਮੇਡਨਹੇਡ ਵਿਖੇ ਧੂਮਧਾਮ ਨਾਲ ਮਨਾਇਆ ਗਿਆ। ਨਾਮਧਾਰੀ ਲਿਟਰੇਚਰ ਛਾਪ ਕੇ ਵੰਡਿਆ ਤੇ ਇੰਗਲੈਂਡ ਦੇ ਗੋਰਿਆਂ ਨੂੰ ਇਹ ਦੱਸਿਆ ਗਿਆ ਕਿ ਜਿਸ ਇਨਕਲਾਬੀ ਨੂੰ ਅੰਗਰੇਜ਼ ਸਰਕਾਰ ਨੇ ਦੇਸ਼ੋਂ ਜਲਾਵਤਨ ਕਰ ਦਿਤਾ ਸੀ, ਉਸ ਦੀ ਲਾਈ ਦੇਸ਼ ਆਜ਼ਾਦੀ ਦੀ ਚਿਣਗ ਨੇ ਭਾਰਤ ਨੂੰ ਅੰਗਰੇਜ਼ ਦੀ ਗੁਲਾਮੀ ਤੋਂ 1947 ਵਿਚ ਮੁਕਤ ਕਰਾਇਆ ਤੇ ਉਸਦੇ ਪੈਰੋਕਾਰਾਂ (ਨਾਮਧਾਰੀਆਂ) ਤੇ ਭਾਰਤ ਵਾਸੀਆਂ ਵੱਲੋਂ ਉਸਦੀ ਯਾਦ ਨਿਡਰਤਾ ਨਾਲ ਇੰਗਲੈਂਡ ਵਿਚ ਮਨਾਈ ਜਾਂਦੀ ਹੈ। ਅੰਗਰੇਜ਼ ਸਾਮਰਾਜ ਦੇ ਜ਼ੁਲਮਾਂ ਨੂੰ ਭਾਸ਼ਨਾਂ ਤੇ ਲਿਟਰੇਚਰ ਰਾਹੀ ਦਰਸਾਇਆ ਗਿਆ।

ਸੰਤ ਜੀ ਨੇ ਆਪਣੇ ਗ੍ਰਹਿ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੜੇ ਸਤਿਕਾਰ ਨਾਲ ਰੱਖੀ ਹੋਈ ਹੈ। ਜਦ ਰਾਮਗੜ੍ਹੀਆ ਗੁਰਦੁਆਰਾ ਸਾਊਥਾਲ ਬਣਨ

ਲੱਗਾ ਤਾਂ ਆਪ ਨੇ ਹਰ ਹਫਤੇ ਛੇ ਮਹੀਨੇ ਤਕ ਘਰੋ ਬੀੜ ਲਿਜਾ ਕੇ ਦੀਵਾਨ ਕਰਨੇ ਅਰੰਭੇ ਤੇ ਵਿਸ਼ੇਸ਼ ਯੋਗਦਾਨ ਪਾਇਆ।

ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਪਹਿਲੇ ਯੂ.ਕੇ. ਦੌਰੇ 1967 ਵਿਚ ਸੰਤ ਜੀ ਦੇ ਗ੍ਰਹਿ ਕਈ ਦਿਨ ਠਹਿਰੇ ਤੇ ਸੰਤ ਜੀ ਦੀਆਂ ਕੌਮੀ ਤੇ ਪੰਥਕ ਸੇਵਾਵਾਂ ਦੀ ਭਰਪੂਰ ਸ਼ਲਾਘਾ ਕੀਤੀ।

ਆਪ ਦੇ ਸਪੁੱਤਰ ਅਮਰਜੀਤ ਸਿੰਘ ਨੂੰ ਜਦ ਅੰਗਰੇਜ਼ ਪ੍ਰਿੰਸੀਪਲ ਨੇ ਸਕੂਲ ਵਿਚੋ ਕੱਢ ਦਿੱਤਾ ਕਿ ਸਕੂਲ ਵਿਚ ਦਸਤਾਰ ਸਜਾ ਕੇ ਨਹੀ ਆ ਸਕਦਾ ਤਾਂ ਸੰਤ ਜੀ ਨੇ ਇੱਕਲੇ ਹੀ ਡੱਟ ਕੇ ਬੜੀ ਨਿਡਰਤਾ ਨਾਲ ਪ੍ਰਿੰਸੀਪਲ ਦੇ ਇਸ ਹੁਕਮ ਦੀ ਵਿਰੋਧਤਾ ਕੀਤੀ, ਜਿਸ ਤੇ ਪ੍ਰਿੰਸੀਪਲ ਨੂੰ ਝੁਕਣਾ ਪਿਆ ਤੇ ਸਿੱਖ ਬੱਚਿਆਂ ਤੋਂ ਦਸਤਾਰ ਸਜਾਉਣ ਦੀ ਪਾਬੰਦੀ ਵਾਪਸ ਲਈ।

ਕਈ ਇਹੋ ਜਿਹੀਆਂ ਘਟਨਾਵਾਂ ਵੀ ਹੋਈਆਂ ਜਦ ਇੰਗਲੈਂਡ ਵਿਚ ਰਹਿੰਦੇ ਲੜਕਿਆਂ ਦੇ ਰਿਸ਼ਤੇ ਚਿੱਠੀਆਂ ਰਾਹੀ ਸੈਟ ਕਰਕੇ ਕਈ ਲੜਕੀਆਂ ਯੂ.ਕੇ. ਆਈਆਂ। ਉਹਨਾਂ ਲੜਕੀਆਂ ਨੂੰ ਆਪਣੇ ਗ੍ਰਹਿ ਕਈ ਕਈ ਮਹੀਨੇ ਰੱਖਕੇ ਪੱਲਿਓ ਖਰਚ ਕਰਕੇ ਲੜਕੀਆਂ ਦੀ ਮਰਜ਼ੀ ਨਾਲ ਯੋਗ ਵਰਾਂ ਨਾਲ ਅਨੰਦ ਕਾਰਜ ਕੀਤੇ।

1972 ਸੰਤ ਭੰਮਰਾ ਜੀ ਦੀਆਂ ਕੋਸ਼ਿਸ਼ਾਂ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਦੀ ਸੌ ਸਾਲਾ ਸ਼ਤਾਬਦੀ ਮਨਾਈ ਗਈ। ਲੰਡਨ ਦੇ ਈਲਿੰਗ ਹਾਲ ਵਿਚ ਸ਼ਤਾਬਦੀ ਦਾ ਸਮਾਗਮ ਕੀਤਾ ਗਿਆ। ਜਿਸਦੀ ਸਟੇਜ਼ ਅਮਰੀਕਾ ਦੇ ਗੋਰੇ ਵੈਜੀਟੇਰੀਅਨ ਨੇ ਸੰਭਾਲੀ। ਸਾਰੀ ਦੁਨੀਆਂ ਚੋਂ ਅਤੇ ਗੌਰਮਿੰਟ ਦੇ ਵੱਡੇ ਵੱਡੇ ਲੀਡਰ ਸ਼ਾਮਿਲ ਹੋਏ। ਸਤਿਗੁਰੂ ਰਾਮ ਸਿੰਘ ਜੀ ਬਾਰੇ ਦੋ ਕਿਤਾਬਾਂ ਸੁਨੇਹੜੇ–ਸ਼ਤਾਬਦੀ ਸਤਿਗੁਰੂ ਰਾਮ ਸਿੰਘ ਪ੍ਰਕਾਸ਼ਿਤ ਕੀਤੀਆਂ ਗਈਆਂ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਸੰਤ ਸਮਾਗਮ ਦੀ ਸ਼ਲਾਘਾ ਕਰਦੇ ਹੋਏ ਇਹ ਫੁਰਮਾਇਆ ਕਿ "ਸ਼ਤਾਬਦੀ ਇੰਗਲੈਂਡ ਵਿਚ ਭੰਮਰਾ ਜੀ ਜੋ ਪ੍ਰੋਗਰਾਮ ਕੀਤਾ ਹੈ, ਇਹੋ ਜਿਹਾ ਹੋਰ ਕਿਤੇ ਕੀਨੀਆ, ਥਾਈਲੈਂਡ, ਭਾਰਤ ਵਿਚ ਵੀ ਨਹੀ ਹੋ ਸਕਿਆ।" 1974 ਵਿਚ ਇੰਗਲੈਂਡ ਵਿਚ ਹੋਏ ਨਾਮਧਾਰੀ ਹੋਲੇ ਮਹੱਲੇ ਦੀ ਸਫਲਤਾ ਵਿਚ ਆਪਦਾ ਵਿਸ਼ੇਸ਼ ਯੋਗਦਾਨ ਹੈ।

ਸੰਤ ਜੀ ਦਾ ਆਪਣੇ ਦੇਸ਼ ਲਈ ਇਹ ਪ੍ਰੇਮ ਹੈ ਕਿ ਆਪ ਨੇ ਆਪਣੀ ਪੂਜਯ ਮਾਤਾ ਜੀ ਦੀ ਯਾਦ ਵਿਚ ਆਪਣੇ ਪਿੰਡ ਮੋਰੋ ਵਿਖੇ ਬਰਾਂਡਾ ਬਣਵਾਇਆ ਅਤੇ ਸਿਮ੍ਰਤੀ ਪੱਥਰ ਪੰਜਾਬ ਸਰਕਾਰ ਦੇ ਕਮਿਸ਼ਨਰ ਰਾਹੀ ਇਕ ਭਾਰੀ ਸਮਾਗਮ ਵਿਚ ਲਗਵਾਇਆ ।

ਇਨ੍ਹਾਂ ਸਤਰਾਂ ਦੇ ਲਿਖਾਰੀ (ਪ੍ਰਾਸ਼ਰ) ਦੇ ਦੋ ਵਾਰ ਯੂ.ਕੇ. ਦੇ ਦੌਰੇ ਸਮੇਂ ਜੋ ਜਾਣਕਾਰੀ ਇੱਕਠੀ ਕਰਨ ਵਿਚ ਸੰਤ ਭੰਮਰਾ ਜੀ ਨੇ ਸਹਿਯੋਗ ਦਿਤਾ, ਉਹ ਅੱਜ

ਤਕ ਕੋਈ ਵੀ ਰਾਮਗੜ੍ਹੀਆ ਵਿਅਕਤੀ ਨਹੀ ਕਰ ਸਕਿਆ ਹੈ। ਪੱਲਿਓ ਖਰਚ ਕਰਕੇ ਸੈਂਕੜੇ ਮੀਲ ਆਪਣੀ ਕਾਰ ਵਿਚ ਥਾਂ ਥਾਂ ਰੋਜ਼ਾਨਾ ਜਾਣਾ, ਇਹ ਸੰਤ ਜੀ ਦੇ ਕੌਮੀ ਪਿਆਰ ਦੀ ਮੂੰਹ ਬੋਲਦੀ ਤਸਵੀਰ ਹੈ। ਸੰਤ ਜੀ ਕੋਈ ਧਨਾਢ ਨਹੀ ਹਨ। ਆਪ ਨੇ ਰੈਡਿੰਗ ਵਿਖੇ ਚਾਰ ਸਾਲ ਦੁਕਾਨ ਵੀ ਚਲਾਈ। ਨੌਕਰੀ ਵੀ ਕੀਤੀ। ਆਪ ਜੀ ਦੀ ਧਰਮ ਪਤਨੀ ਨੇ ਵੀ ਨੌਕਰੀ ਕੀਤੀ ਹੈ, ਪਰ ਆਪ ਦਾ ਦਿਲ ਧਨਾਢ ਹੈ। ਆਪ ਦੇ ਪਾਸ ਕਈ ਭਾਰਤ ਤੋਂ ਆਏ ਸੱਜਣ ਕਈ ਕਈ ਦਿਨ ਰਹਿੰਦੇ ਰਹੇ ਹਨ। ਆਪ ਤੇ ਆਪ ਦੀ ਪਤਨੀ ਨੇ ਹਮੇਸ਼ਾ ਹੀ ਖਿੜੇ ਮੱਥੇ ਉਹਨਾਂ ਦਾ ਸੁਆਗਤ ਕੀਤਾ ਹੈ ਅਤੇ ਵੱਧ ਤੋਂ ਵੱਧ ਸੇਵਾ ਕਰਕੇ ਖੁਸ਼ੀ ਮਹਿਸੂਸ ਕਰਦੇ ਹਨ।

ਆਪ ਜੀ ਦੇ ਤਿੰਨ ਸਪੁੱਤਰ ਅਮਰਜੀਤ ਸਿੰਘ, ਜਸਵਿੰਦਰ ਸਿੰਘ, ਪਲਵਿੰਦਰ ਸਿੰਘ ਅਤੇ ਇਕ ਸਪੁੱਤਰੀ ਸੁਰਜੀਤ ਕੌਰ ਹੈ। ਜਿਹਨਾਂ ਨੂੰ ਉਚ ਵਿਦਿਆ ਦਿਲਾਈ ਹੈ। ਆਪਣੇ ਦੋਨੋਂ ਵੱਡੇ ਸਪੁੱਤਰਾਂ ਅਤੇ ਸਪੁੱਤਰੀ ਦੇ ਅਨੰਦ ਕਾਰਜ ਸ੍ਰੀ ਭੈਣੀ ਸਾਹਿਬ ਇਕੋ ਦਿਨ ਸਤਿਗੁਰਾਂ ਜੀ ਦੀ ਹਜ਼ੂਰੀ ਵਿਚ ਕੀਤੇ। ਜਸਵਿੰਦਰ ਸਿੰਘ ਪੱਛਮੀ ਜਰਮਨੀ ਵਿਚ ਕਾਰੋਬਾਰ ਕਰਦਾ ਹੈ। ਪਲਵਿੰਦਰ ਸਿੰਘ ਕੋਆਲੀਫਾਈਡ ਇੰਜੀਨੀਅਰ ਹੈ ਅਤੇ ਅਮਰਜੀਤ ਸਿੰਘ ਯੂ.ਕੇ. ਵਿਚ ਹੀ ਆਪਣਾ ਕਾਰੋਬਾਰ ਕਰਦਾ ਹੈ। ਸੰਤ ਜੀ ਦਾ ਸਾਰਾ ਪਰਵਾਰ ਨਾਮਧਾਰੀ ਮਰਿਆਦਾ ਦਾ ਧਾਰਨੀ ਹੈ। ਸੰਤ ਜੀ ਇਕ ਸੁਲਝੇ ਹੋਏ ਪੱਤਰਕਾਰ ਤੇ ਬੁਲਾਰੇ ਹਨ।

ਯਾਦ ਰਹੇ ਕਿ 20ਵੀ ਸਦੀ ਦੀ ਰਾਮਗੜ੍ਹੀਆ ਇਤਿਹਾਸਕ ਪੁਸਤਕ ਸੰਤ ਜੀ ਦੇ ਉਤਸਾਹ ਅਤੇ ਸਹਿਯੋਗ ਦੀ ਹੀ ਦੇਣ ਹੈ।

ਮੇਡਨਹੈਡ ਤੋਂ ਇਲਾਵਾ ਫਗਵਾੜਾ (ਭਾਰਤ) ਵਿਚ ਵੀ ਆਪ ਦੀ ਸ਼ਾਨਦਾਰ ਕੋਠੀ ਹੈ। ਆਪ ਸਮੇਂ ਸਮੇਂ ਭਾਰਤ ਦਾ ਦੌਰਾ ਕਰਦੇ ਰਹਿੰਦੇ ਹਨ। 1 ਜਨਵਰੀ 1992 ਵਿਚ ਆਪ ਆਪਣੀ ਪਤਨੀ ਨਾਲ ਪੰਜਾਬ ਆਏ। ਆਪ ਨੇ ਦਿੱਲੀ ਪੁੱਜਦੇ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ ਤੇ ਫਿਰ ਫਗਵਾੜੇ ਗਏ। ਆਪ ਨੇ ਆਪਣੇ ਇਸ ਦੌਰੇ ਵਿਚ ਅਨੇਕਾਂ ਰਾਜਸੀ ਤੇ ਕੌਮੀ ਨੇਤਾਵਾਂ ਨਾਲ ਭੇਟ ਕੀਤੀ।

—ਈਸ਼ਰ ਸਿੰਘ ਪ੍ਰਾਸ਼ਰ "ਦਸਤਕਾਰ"

# ਇੰਗਲੈਂਡ ਵਿਖੇ ਰਹਿ ਰਹੇ
# ਰਾਮਗੜ੍ਹੀਆ ਕੌਮ ਦੀ ਮਹਾਨ ਸ਼ਖ਼ਸੀਅਤ
# ਸੰਤ ਖੜਕ ਸਿੰਘ ਭੰਮਰਾ

ਰਾਮਗੜ੍ਹੀਆ ਐਜੂਕੇਸ਼ਨਲ ਕੌਂਸਲ ਫਗਵਾੜਾ ਵਲੋਂ ਰਾਮਗੜ੍ਹੀਆ ਕੌਮ ਦੀ ਪ੍ਰਸਿਧ ਸ਼ਖ਼ਸੀਅਤ ਨਾਮਧਾਰੀ ਆਗੂ ਸੰਤ ਖੜਕ ਸਿੰਘ ਭੰਮਰਾ ਅਤੇ ਉਹਨਾਂ ਦੀ ਧਰਮਪਤਨੀ ਬੀਬੀ ਗਿਆਨ ਕੌਰ ਜੀ ਨੂੰ ਉਹਨਾਂ ਦੇ ਦੇਸ਼ ਆਉਣ 'ਤੇ ਦਿੱਲੀ ਤੇ ਨਿੱਘਾ 'ਜੀ ਆਇਆਂ' ਕਿਹਾ ਜਾਂਦਾ ਹੈ।

ਆਪ ਜਨਵਰੀ ਦੇ ਅੱਧ ਵਿਚ ਦਿੱਲੀ ਪੁੱਜੇ, ਜਿਥੇ ਆਪ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਦਰਸ਼ਨ ਦਿਤੇ। ਇਹਨਾਂ ਦੇ ਫਗਵਾੜਾ ਪੁੱਜਣ ਲਈ ਸਤਿਗੁਰਾਂ ਨੇ ਇਕ ਕਾਰ ਇਹਨਾਂ ਨੂੰ ਬਖ਼ਸ਼ਿਸ਼ ਕੀਤੀ ਜੋ ਇਹਨਾਂ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬਜ਼ੁਰਗਾਂ ਦੇ ਦਰਸ਼ਨ ਕਰਾਕੇ ਫਗਵਾੜਾ ਇਹਨਾਂ ਦੀ ਕੋਠੀ 73-ਸੀ ਛੱਡ ਗਈ।

ਸੰਤ ਜੀ ਨੇ ਰਾਮਗੜ੍ਹੀਆ ਵਿਦਿਅਕ ਆਸ਼ਰਮਾਂ ਦੀ ਮਾਇਕ ਸੇਵਾ ਬਹੁਤ ਕੀਤੀ ਹੈ ਤੇ ਕਰ ਰਹੇ ਹਨ। ਫਗਵਾੜੇ ਆਸ਼ਰਮਾਂ ਤੋਂ ਕਈ ਵਾਰ ਗਏ ਡੈਪੂਟੇਸ਼ਨਾਂ ਨੂੰ ਆਸ਼ਰਮਾਂ ਵਾਸਤੇ ਖਾਸ ਕਰਕੇ ਸ੍ਰ ਮੋਹਨ ਸਿੰਘ ਮੈਮੋਰੀਅਲ ਹਸਪਤਾਲ ਵਾਸਤੇ ਮਾਇਆ ਇਕਤੱਰ ਕਰਨ ਵਿਚ ਪ੍ਰਸੰਸਾਯੋਗ ਸੇਵਾ ਕੀਤੀ ਹੈ। ਆਪ ਨੇ ਆਪਣੇ ਧਰਮ ਪਿਤਾ ਸ਼ਿਵ ਸਿੰਘ ਸਿਆਣ ਜੀ ਤੋਂ ਹਸਪਤਾਲ ਲਈ ਕਮਰਾ ਬਣਾਉਣ ਵਾਸਤੇ ਬਾਈ ਹਜ਼ਾਰ ਤੋਂ ਵੱਧ ਮਾਇਆ ਦਿਲਵਾਈ। ਇੰਗਲੈਂਡ ਵਿਖੇ ਆਪ ਰਾਮਗੜ੍ਹੀਆ ਬਰਾਦਰੀ ਆਮ ਕਰਕੇ ਤੇ ਨਾਮਧਾਰੀ ਸੰਗਤ ਖਾਸ ਕਰਕੇ ਦੀ ਸੇਵਾ ਲਈ ਗਿਣੇ ਮਿਣੇ ਵਿਅਕਤੀਆਂ ਵਿਚੋਂ ਹਨ। ਆਪ ਇਕ ਚੰਗੇ ਲੇਖਕ, ਬੁਲਾਰੇ ਹਨ ਤੇ ਯੂ.ਕੇ. ਵਿਚ ਆਪਦਾ ਅਖ਼ਬਾਰਾਂ ਵਿਚ ਵੀ ਯੋਗਦਾਨ ਹੈ।

ਆਪ ਨੇ ਤੇ ਸ੍ਰੀਮਤੀ ਗਿਆਨ ਕੌਰ ਜੀ ਨੇ ਰਾਮਗੜ੍ਹੀਆ ਸੀਨੀਅਰ ਸੈਕੰਡਰੀ ਸਕੂਲ ਦੇ ਵਾਰਸ਼ਿਕ ਸਮਾਗਮ ਜੋ 6-2-92 ਨੂੰ ਗਿਆਨੀ ਭਗਤ ਸਿੰਘ ਆਫ ਮੈਸਰਜ਼ ਗੁਰਮੁਖ ਸਿੰਘ ਐਂਡ ਸੰਨਜ਼, ਲੁਧਿਆਣਾ ਦੀ ਪ੍ਰਧਾਨਗੀ ਹੇਠ ਹੋਇਆ, ਵਿਖੇ ਦਰਸ਼ਨ ਦਿਤੇ ਤੇ 1100/- ਆਸ਼ਰਮਾਂ ਵਾਸਤੇ ਦਾਨ ਵਜੋਂ ਦਿਤੇ। ਮੁੱਖ ਪ੍ਰਾਹੁਣੇ ਗਿਆਨੀ ਜੀ ਨੇ ਭੰਮਰਾ ਸਾਹਿਬ ਨੂੰ ਪੁਰਸਕਾਰ ਦੇਕੇ ਸਨਮਾਨਤ ਕੀਤਾ।

ਆਪ ਸਹੀ ਮਾਨਿਆਂ ਵਿਚ ਰਾਮਗੜ੍ਹੀਆ ਆਸ਼ਰਮਾਂ ਦੇ ਹਿਤੈਸ਼ੀ ਹਨ ਤੇ ਹਰ ਮੁਮਕਿਨ ਸਹਾਇਤਾ ਦੇਣ ਲਈ ਦਿਲੀ ਖੁਸ਼ੀ ਮਹਿਸੂਸ ਕਰਦੇ ਹਨ। ਰਾਮਗੜ੍ਹੀਆ ਵਿਦਿਅਕ ਆਸ਼ਰਮ ਸੰਤ ਜੀ ਦੇ ਹਮੇਸ਼ਾ ਰਿਣੀ ਰਹਿਣਗੇ।

— ਅਮਰ ਸਿੰਘ ਵਿਰਦੀ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸ੍ਰੀਮਾਨ ਸ੍ਰ. ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਆਪਦੇ ਪਾਸ ਇਕ ਕਿਤਾਬ ਸ਼ਾਇਦ ਪਈ ਹੋਵੇਗੀ 'Kookas the Freedom Fighters of the Punjab' by M.M. Ahluwalia" ਇਹ ਕਿਤਾਬ Allied Publishers ਬੰਬਈ ਨੇ ਛਾਪੀ ਹੈ। ਜੇ ਤੁਸੀ ਨਾਮਧਾਰੀ ਸੰਗਤ ਵਲੋਂ ਇੰਗਲੈਂਡ ਦੀਆਂ ਲਾਇਬਰੇ ਰੀਆਂ ਨੂੰ ਇਹ ਸੁਝਾਓ (Suggestion) ਦਿਓ ਕਿ ਉਹ ਸਭ ਇਸ ਕਿਤਾਬ ਨੂੰ ਖਰੀਦਕੇ ਆਪਣੇ ਪਾਸ ਰਖਣ ਕਿਉਂਕਿ ਇਸ ਵਿਚ ਬੜੀ ਮਹਾਨਤਾ ਵਾਲਾ ਇਤਿਹਾਸ ਹੈ। ਤਾਂ ਉਹ ਲਾਇਬਰੇਰੀਆਂ ਸਿੱਧੀਆਂ ਕਿਤਾਬਾਂ ਪਬਲੀਸ਼ਰਜ਼ ਤੋਂ ਖਰੀਦ ਕਰ ਲੈਣਗੀਆਂ। ਹਰ ਸ਼ਹਿਰ ਵਿਚ ਆਪਣੇ ਇਤਿਹਾਸ ਦੀ ਜਾਣਕਾਰੀ ਵਧੇਗੀ। ਲਾਇਬਰੇਰੀਆਂ ਤਾਂ ਬਹੁਤ ਹਨ, ਪਰ ਕੁਛ ਥੋੜ੍ਹੀਆਂ ਦੇ ਐਡਰੈਸ ਥੱਲੇ ਲਿਖੇ ਜਾਂਦੇ ਹਨ :

.............................. .................................... ...................................

ਲਿਸਟ ਤਾਂ ਬੜੀ ਵੱਡੀ ਹੈ ਪਰ ਕੁਛ ਲਾਇਬਰੇਰੀਆਂ ਛੱਡ ਕੇ ਲਿਖ ਭੇਜੀਆਂ ਹਨ। ਇਨ੍ਹਾਂ ਥਾਵਾਂ ਤੇ ਜੋ ਕੋਈ ਆਪਣੇ ਸਿੰਘ ਪੜ੍ਹਣ ਯੋਗ ਹੋਣ ਤਾਂ ਉਹ ਭੀ ਭਾਰੀ ਲਾਭ ਉਠਾ ਸਕਦੇ ਹਨ।

ਮੇਰਾ ਖ਼ਿਆਲ ਹੈ ਕਿ Allied Publishers ਦਾ ਇਕ ਦਫਤਰ ਲੰਡਨ ਵਿਚ ਭੀ ਹੈ। ਜੇ ਪੁਸਤਕ ਵਿਚੋਂ ਹੀ ਸ਼ਾਇਦ ਤੁਹਾਨੂੰ ਐਡਰੈਸ ਮਿਲ ਜਾਵੇ ਤਦ ਇਨ੍ਹਾਂ Universities ਨੂੰ Allied Publishers ਦੇ ਐਡਰੈਸ ਤੇ ਭੇਜ ਦੇਣਾ। ਸੰਗਤ ਸਾਰੀ ਨੂੰ ਸਾਦਰ ਨਮਸਕਾਰ।

(ਮਹਾਰਾਜ) ਬੀਰ ਸਿੰਘ<br>
ਚੰਡੀਗੜ੍ਹ ੭ ਭਾਦੋਂ ੨੦੨੬<br>
ਉੱਤਰ ਸ੍ਰੀ ਜੀਵਨ ਨਗਰ ਭੇਜਣਾ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਐਤਕੀ ਦਾ ਇੰਗਲੈਂਡ ਦਾ ਦੌਰਾ ਭਾਵੇਂ ਵਧ ਤੋਂ ਵਧ ਸਰਦੀ ਦੇ ਦਿਨਾਂ ਵਿਚ ਸੀ ਪਰ ਜੋ ਸਾਧ ਸੰਗਤ ਦਾ ਪ੍ਰੇਮ ਅਤੇ ਉਤਸਾਹ ਐਤਕੀ ਵੇਖਣ ਵਿਚ ਆਇਆ ਹੈ ਇਹ ਪਹਿਲੀ ਵਾਰੀ ਬਹੁਤ ਵਧ ਸੀ। ਸਤਿਗੁਰੂ ਜੀ ਕਿਰਪਾ ਕਰਨ ਇਹ ਸ਼ਰਧਾ ਪ੍ਰੇਮ ਨਿਤ ਵਧਦਾ ਹੀ ਰਹੇ।

ਗਿਆਨੀ ਕੇਸਰ ਸਿੰਘ ਜੀ ਨੇ ਪਿਛਲੇ ਲੰਘ ਚੁਕੇ ਸਮੇਂ ਵਿਚ ਅਤੇ ਐਤਕੀ ਦੇ ਦੌਰੇ ਵਿਚ ਜਿਸ ਸਿਆਣਪ ਅਤੇ ਵਿਸ਼ਾਲਦਿਲੀ ਤੋਂ ਕੰਮ ਲਿਆ ਹੈ ਇਸ ਤੋਂ ਇਹੋ ਆਖਿਆ ਜਾ ਸਕਦਾ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਉਨ੍ਹਾਂ ਤੇ ਖਾਸ ਕਿਰਪਾ ਹੈ। ਲੀਡਜ਼ ਵਿਚ ਕਈ ਵਾਰੀ ਇੰਝ ਲਗਦਾ ਸੀ ਜਿਵੇਂ ਦੇਸ਼ ਵਿਚ ਹੀ ਫਿਰ ਰਹੇ ਹੁੰਦੇ ਹਾਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਬਚਨ ਜੋ ਟੇਪ ਰੀਕਾਰਡ ਹੋਇਆ ਹੈ, ਉਹ ਚਿੱਠੀ ਵਿਚ ਮੈਂ ਲਿਖਣਾ ਨਹੀ ਚਾਹੁੰਦਾ ਪਰ ਸਮਾਂ ਔਣ ਤੇ ਦੱਸਾਂਗਾ।ਉਸ ਬਚਨ ਦੀ ਇੰਗਲੈਂਡ ਬਾਰੇ ਖਾਸ ਮਹਾਨਤਾ ਹੈ।

ਤੁਸੀ ਜਿਸ ਸੇਵਾ ਤੇ ਲਗੇ ਹੋ, ਇਸਨੂੰ ਅਫਸਰੀ ਨਹੀ ਸੇਵਾਦਾਰ ਬਣਕੇ ਤੱਤੀਆਂ ਠੰਢੀਆਂ ਉਚੀਆਂ ਨੀਵੀਆਂ ਗੱਲਾਂ ਠੰਢੇ ਦਿਲ ਨਾਲ ਝੱਲਕੇ ਨਿਭਾਓ। ਗਿਆਨੀ ਜੀ ਪਾਸ ਵੀ ਮੇਰੇ ਵਲੋਂ ਇਹੋ ਅਰਜ਼ ਕਰਨੀ।

ਇਸ ਚਿੱਠੀ ਰਾਹੀ ਮੈਂ ਫਿਰ ਯਾਦ ਕਰਾਉਂਦਾ ਹਾਂ ਕਿ ਹਵਨ ਕਰਨ ਵਾਸਤੇ ਅਤੇ ਅੰਮ੍ਰਿਤ ਤਿਆਰ ਕਰਨ ਵਾਸਤੇ ਸਫਾਜੰਗ ਬਣਵਾ ਰਖਣੇ । ਹਰ ਸ਼ਹਿਰ ੭-੭ ਸਫਾਜੰਗ ਜ਼ਰੂਰ ਹੋਣ।

(ਮਹਾਰਾਜ) ਬੀਰ ਸਿੰਘ

ਮਦ੍ਰਾਸ, ੩ ਮਾਘ ੨੦੨੭

ਚਿੱਠੀ ਸ੍ਰੀ ਜੀਵਨ ਨਗਰ ਲਿਖਣੀ

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸ੍ਰੀ ਭੈਣੀ ਸਾਹਿਬ,
ਜਿਲਾ ਲੁਧਿਆਣਾ

ਸ੍ਰੀਮਾਨ ਸ੍ਰ. ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਕੁਛ ਦਿਨਾਂ ਤੋਂ ਬੁਖ਼ਾਰ ਰਿਹਾ ਹੈ।ਸਤਿਗੁਰੂ ਜੀ ਦੀ ਕਿਰਪਾ ਸਦਕਾ ਹੁਣ ਠੀਕ ਹਾਂ ਪਰ ਕਮਜ਼ੋਰੀ ਹੈ।ਗਿਆਨੀ ਕੇਸਰ ਸਿੰਘ ਜੀ ਦੀ ਚੜ੍ਹਾਈ ਕਰ ਜਾਣ ਦੀ ਖ਼ਬਰ ਅਚਾਨਕ ਮਿਲੀ, ਜਿਸਨੇ ਮਨ ਨੂੰ ਨਿਹਾਇਤ ਪਰੇਸ਼ਾਨ ਕੀਤਾ।ਭਾਣਾ ਅਟਲ ਹੈ ਪਰ ਸਾਡੀ ਜੀਵ ਬੁੱਧੀ ਅਨੁਸਾਰ ਗਿਆਨੀ ਜੀ ਦਾ ਵਿਛੋੜਾ ਸਮੇਂ ਦੀ ਚਾਲ ਨੂੰ ਦੇਖਦਿਆਂ ਹੋਇਆਂ ਸਾਡੇ ਲਈ ਬੜੀ ਡੂੰਘੀ ਸੱਟ ਹੈ ਅਤੇ ਬੜੀ ਭਾਰੀ ਘਾਟ ਹੈ।

ਸਤਿਗੁਰੂ ਜੀ ਕਿਰਪਾ ਕਰਨ ਅਤੇ ਕੋਈ ਯੋਗ ਵਿਅਕਤੀ ਐਸਾ ਮਿਲੇ ਜੋ ਗਿਆਨੀ ਜੀ ਦੀ ਜਗ੍ਹਾ ਸੇਵਾ ਸਾਂਭੇ।ਮੇਰੇ ਵਲੋਂ ਗਿਆਨੀ ਜੀ ਦੇ ਪਰਵਾਰ ਲੀਡਜ਼ ਅਤੇ ਨਾਮਧਾਰੀ ਸੰਗਤ ਇੰਗਲੈਂਡ ਨੂੰ ਹਮਦਰਦੀ ਦਾ ਸੰਦੇਸ਼ ਪਹੁੰਚਾ ਦੇਣਾ।ਮਨ ਦੇ ਵਿਚਾਰ ਕਲਮ ਅੰਕਿਤ ਨਹੀ ਹੋ ਸਕਦੇ । ਬਸ ।

(ਮਹਾਰਾਜ) ਬੀਰ ਸਿੰਘ
ਸ੍ਰੀ ਜੀਵਨ ਨਗਰ
੩੧ ਚੇਤਰ ੨੦੨੭

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਤੁਹਾਡੀ ਚਿੱਠੀ ਅਤੇ ਕਾਰਡ ਮਿਲੇ। ਵੇਖਕੇ ਹੈਰਾਨੀ ਅਤੇ ਖੁਸ਼ੀ ਹੋਈ। ਤੁਸੀ ਨਕੋਰੋ ਤੋਂ ਇੰਗਲੈਂਡ ਗਏ ਹੋ। ਅਟਲ ਪ੍ਰਤਾਪੀ ਸਤਿਗੁਰੂ ਜੀ ਨਾਲ ਜਦ ਮੈਂ ੧੯੫੩ ਵਿਚ ਕੀਨੀਆ ਗਿਆ ਸੀ ਤਾਂ ਉਥੇ ਤੁਸੀ ਮਿਲੇ ਸੀ। ਤੁਹਾਡਾ ਸ਼ਰਧਾ ਪ੍ਰੇਮ ਲਗਾਤਾਰ ਚਲ ਰਿਹਾ ਹੈ ਇਸ ਤੋਂ ਬਹੁਤ ਪ੍ਰਸੰਨਤਾ ਹੁੰਦੀ ਹੈ।

ਮੇਰਾ ਪ੍ਰੋਸਟੇਟ ਗਲੈਂਡਸ ਦਾ ਓਪਰੇਸ਼ਨ ਹੋਇਆ ਸੀ। ਸਤਿਗੁਰੂ ਜੀ ਦੀ ਕਿਰਪਾ ਨਾਲ ਹੁਣ ਠੀਕ ਹੈ। ਪਰ ਅਜੇ ਓਪਰੇਸ਼ਨ ਦੀ ਵਜ੍ਹਾ ਕਰਕੇ ਕਈ ਕਮਜ਼ੋਰੀਆਂ ਹਨ ਜੋ ਹੌਲੀ ਹੌਲੀ ਠੀਕ ਹੋ ਰਹੀਆਂ ਹਨ।

ਸਾਧ ਸੰਗਤ ਜਿਧਰ ਧਿਆਨ ਕਰੇ ਓਧਰ ਸਭ ਕਾਰਜ ਰਾਸ ਹੋ ਜਾਂਦੇ ਹਨ। ਸੋ ਤੁਸਾਂ ਸਾਧ ਸੰਗਤ ਨੇ ਏਧਰ ਧਿਆਨ ਕੀਤਾ ਹੈ ਇਹ ਕਮਜ਼ੋਰੀਆਂ ਭੀ ਛੇਤੀ ਦੂਰ ਹੋ ਜਾਣਗੀਆਂ।

ਆਪਣੇ ਸਾਰੇ ਪਰਵਾਰ ਨੂੰ ਅੰਮ੍ਰਿਤ ਵੇਲੇ ਜਾਗਕੇ ਇਸ਼ਨਾਨ ਕਰਕੇ ਭਜਨ ਅਤੇ ਬਾਣੀ ਦਾ ਅਭਿਆਸ ਕਰਦੇ ਰਹਿਣ ਵਾਸਤੇ ਆਖੋ। ਔਣ ਵਾਲੇ ਦਿਨ ਹਰ ਰੋਜ਼ ਭਿਆਨਕ ਹੁੰਦੇ ਜਾ ਰਹੇ ਹਨ। ਇਕ ਘੰਟਾ ਨਿਤਨੇਮ ਰਾਤ ਨੂੰ ਸੌਣ ਤੋਂ ਪਹਿਲਾਂ ਚਰਨ ਧੋਕੇ ਕੀਰਤਨ ਸੋਹਿਲਾ ਦਾ ਪਾਠ ਜ਼ਰੂਰ ਕਰਿਆ ਕਰੋ ਸਾਰੇ। ਸਵੇਰੇ ਅਰਦਾਸ ਕੀਤੇ ਬਿਨਾ ਘਰ ਤੋਂ ਬਾਹਰ ਕੋਈ ਨਾ ਜਾਵੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਰਿਹਾ ਕਰੋ ਕਿ ਸਾਡੇ ਅਉਗਣ ਨਾ ਚਿਤਾਰਦੇ ਹੋਏ ਸਾਨੂੰ ਦਰਸ਼ਨ ਦੇਣ ਦੀ ਕਿਰਪਾ ਛੇਤੀ ਕਰੋ ਜੀ। ਇਹ ਭੀ ਬੇਨਤੀ ਕਰਿਆ ਕਰੋ ਜਿਤਨਾ ਚਿਰ ਜੀਉਣਾ ਹੈ, ਸੁਖਾਲੀ ਸਵਾਸੀ ਤੁਹਾਡਾ ਨਾਮ ਚਿਤ ਆਵੇ। ਸਾਰੇ ਪਰਵਾਰ ਨੂੰ ਸਤਿ ਸ੍ਰੀ ਅਕਾਲ।

(ਮਹਾਰਾਜ) ਬੀਰ ਸਿੰਘ
ਸ੍ਰੀ ਜੀਵਨ ਨਗਰ
੬ ਮਘਰ ੨੦੪੮

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸ੍ਰੀਮਾਨ ਜਸਵਿੰਦਰ ਸਿੰਘ ਜੀ,

ਸਤਿ ਸ੍ਰੀ ਅਕਾਲ !

ਤੁਸੀ ਜਿਥੇ ਬੈਠੇ ਹੋ ਇਸ ਵੇਲੇ ਭਾਵੇਂ ਕੋਈ ਅਸ਼ਾਂਤੀ ਨਹੀਂ। ਪਰ ਦੁਨੀਆਂ ਵਿਚ ਜਿਵੇ ਤਬਦੀਲੀਆਂ ਆ ਰਹੀਆਂ ਹਨ, ਕਿਸੇ ਜਗ੍ਹਾ ਕਿਸੇ ਵੇਲੇ ਕੁਛ ਭੀ ਹੋ ਸਕਦਾ ਹੈ। ਕਾਰਨ ਇਹ ਹੈ ਕਿ ਧਰਮ ਤੋਂ ਸਭ ਲੋਕ ਬੇ ਧਰਮ ਹੋ ਚੁਕੇ ਹੈਨ। ਨੇਕੀ ਦੀ ਥਾਂ ਬਦੀ ਨੇ ਮੱਲ ਲਈ ਹੈ। ਸੱਚ ਦੀ ਥਾਂ ਝੂਠ ਪ੍ਰਧਾਨ ਹੋ ਗਿਆ ਹੈ।

ਜਿਥੇ ਜਿਥੇ ਕੋਈ ਨਾਮਧਾਰੀ ਬੈਠਾ ਹੈ, ਆਪਣਾ ਕਾਰੋਬਾਰ ਛੱਡ ਨਹੀਂ ਸਕਦਾ। ਲੋੜ ਹੈ ਕਿ ਸਤਿਗੁਰੂ ਜੀ ਦੇ ਬਚਨ ਨਾ ਭੁਲਾਏ ਜਾਣ। ਇਸ ਦੁਨੀਆਂ ਤੇ ਪਾਪ ਜਿਵੇਂ ਫੈਲ ਰਿਹਾ ਹੈ, ਏਹ ਇਸਦੇ ਵਿਨਾਸ਼ ਹੋਣ ਦੀ ਇਕ ਨਿਸ਼ਾਨੀ ਹੈਂ। ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੱਸੇ ਹੋਏ ਹਨ, ਉਹ ਅੱਖਰ ਅੱਖਰ ਪੂਰੇ ਹੋਣਗੇ। ਅਸੀ ਭੂਲ ਜਾਈਏ ਤਾਂ ਵੀ ਉਹ ਪੂਰੇ ਹੋਣਗੇ। ਉਨ੍ਹਾਂ ਆਖਿਆ ਹੈ-

ਰੌਲੀ ਪਵੈ ਦੇਸ ਸਭ ਰੁਲੈ।

ਤੁਹਾਡੇ ਨੇੜੇ ਯੂਗੋਸਲਾਵਾਕੀਆ ਵਿਚ ਜੋ ਖਾਨਾਜੰਗੀ ਚਲ ਰਹੀ ਹੈ, ਕੋਸ਼ਿਸ਼ ਕਰਨ ਤੇ ਉਹ ਰੁਕਦੀ ਨਹੀ। ਹੁਣੇ ਹੁਣੇ ਅਮਰੀਕਾ ਵਿਚ ਕਾਲਿਆਂ ਤੇ ਗੋਰਿਆਂ ਦੀ ਆਪਸ ਵਿਚ ਠਨ ਗਈ ਸੀ। ਬਿਲਕੁਲ ਹੁਣੇ ਹੀ ਥਾਈਲੈਂਡ ਵਿਚ ਭੀ ਗੋਲੀ ਚਲੀ ਜਿਸ ਤੋਂ ੧੦੦ ਤੋਂ ਵਧ ਬੰਦੇ ਮਰੇ ਸਨ।

ਆਪਣੀ ਯਾਦ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਕਦੇ ਨਾ ਭੁਲਾਓ, ਭਾਣਾ ਵਰਤਣਾ ਹੈ। ਬਾਰੀ ਕੋਹੀ ਦੀਵਾ ਬਲੇਗਾ। ਇਹ ਸਾਰੀ ਸ੍ਰਿਸ਼ਟੀ ਜ਼ਾਲਮਾਂ ਦੀ, ਧੋਖਾ ਕਰਨ ਵਾਲਿਆਂ ਦੀ ਬਣ ਗਈ ਹੈ। ਇਸ ਵਿਚ ਪਾਪ ਹੀ ਰਹਿ ਗਿਆ ਹੈ। ਏਹ ਬਚ ਨਹੀ ਸਕਣਗੇ।

ਤੁਸੀ ਇਸ਼ਨਾਨ ਭਜਨ ਬਾਣੀ ਦਾ ਨਿਯਮ ਪੱਕੇ ਹੋਕੇ ਕਰੋ, ਸਾਰਿਆਂ ਨੂੰ ਕਰਾਓ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਖੇ ਬੇਨਤੀ ਕਰੋ ਕਿ ਸਾਨੂੰ ਹੋਰ ਨਾ ਅਜਮਾਓ, ਸਾਨੂੰ ਛੇਤੀ ਦਰਸ਼ਨ ਦੇਣ ਦੀ ਕਿਰਪਾ ਕਰੋ ਜੀ।

(ਮਹਾਰਾਜ) ਬੀਰ ਸਿੰਘ

ਹੈਦਰਾਬਾਦ ੨੮ ਜੇਠ ੨੦੪੯

ਉਤਰ ਸ੍ਰੀ ਜੀਵਨ ਨਗਰ ਦੇਣਾ । ਪਿਨ ਕੋਡ : ੧੨੫੦੭੫ ਹੈ।

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸ੍ਰੀਮਾਨ ਖੜਗ ਸਿੰਘ ਜੀ,

ਸਤਿ ਸ੍ਰੀ ਅਕਾਲ !

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੇ ਪਾਤਰ ਤੁਸੀ ਸਾਰਾ ਪਰਵਾਰ ਰਹੇ ਹੋ। ਮੇਰੀ ਉਨ੍ਹਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਤੁਹਾਨੂੰ ਸਭਨੂੰ ਕੁਸ਼ਲਤਾ ਪ੍ਰਦਾਨ ਕਰਨ।

ਨੈਰੋਬੀ ਪ੍ਰਧਾਨ ਸਰਵਣ ਸਿੰਘ ਜੀ ਨਾਲ ਫੋਨ ਹੋਇਆ ਸੀ। ਉਹ ਹੁਣੇ ਜਿਹੇ ਲੰਡਨ ਗਏ ਸਨ। ਉਦੋਂ ਸਤਿਗੁਰੂ ਜੀ ਭੀ ਉਥੇ ਹੀ ਸਨ। ਉਹਨਾਂ ਨੇ ਦਸਿਆ ਹੈ ਕਿ ਕਿਸੇ ਆਦਮੀ ਨੇ ਉਥੇ ਕੋਈ ਚਿੱਠੀ ਲਿਖਕੇ ਬਹੁਤ ਸਾਰੇ ਨਾਮਧਾਰੀ ਸਿੰਘਾਂ ਵਿਚ ਭੇਜੀ ਹੈ।............................................................।

ਇਹ ਚਿੱਠੀ ਤੁਹਾਡੇ ਪਾਸ ਭੀ ਆਈ ਹੋਵੇਗੀ। ਜੇ ਨਹੀ ਆਈ ਤਦ ਹੋਰ ਕਿਸੇ ਪਾਸੋਂ ਪੁੱਛਕੇ ਉਸਦੀ ਇਕ ਫੋਟੋ ਕਾਪੀ ਲੈਕੇ ਮੈਨੂੰ ਸ੍ਰੀ ਜੀਵਨ ਨਗਰ ਭੇਜ ਦੇਣੀ. ਜਾਂ ਜੇ ਇਹ ਚਿੱਠੀ ਤੁਹਾਨੂੰ ਵਕਤ ਨਾਲ ਮਿਲ ਜਾਵੇ ਅਤੇ ਤੁਸੀਂ ਆਪ ਮੇਲੇ ਤੇ ਆਉਣਾ ਹੋਵੇ ਤਾਂ ਲਈ ਆਉਣੀ। ਜੇ ਤੁਸੀ ਆ ਨਾ ਸਕਦੇ ਹੋਵੋ ਤਾਂ ਕਿਸੇ ਇਤਬਾਰ ਵਾਲੇ ਹੱਥੀ ਭੇਜ ਦੇਣੀ।

(ਮਹਾਰਾਜ) ਬੀਰ ਸਿੰਘ
ਬੈਂਕਾਕ ੧੩ ਅਸੂ ੨੦੫੦
ਉਤਰ ਸ੍ਰੀ ਜੀਵਨ ਨਗਰ ਲਿਖਣਾ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਬੈਂਕਾਕ 29-3-72

ਪਿਆਰੇ ਭੰਮਰਾ ਸਾਹਿਬ,

ਸਤਿ ਸ੍ਰੀ ਅਕਾਲ !

ਮੇਰਾ ਜਹਾਜ਼ ਲੰਡਨ ਤੋਂ ਚਲਕੇ ਬਹਿਰੀਨ ਤੜਕੇ ਇਕ ਵਜੇ ਉਤਰਿਆ ਸੀ ਤੇ ਉਥੇ ਹੀ ਮੈਂ ਇਸ਼ਨਾਨ ਕਰ ਲਿਆ ਸੀ। ਬੈਂਕਾਕ ਦੁਪਹਿਰੇ ਪੁਜੇ ਸਾਂ - ਇਸੇ ਦਿਨ ਰਾਸ਼ਟਰਪਤੀ ਗਿਰੀ ਜੀ ਵੀ ਆਏ ਸਨ ਸਾਡੇ ਜਹਾਜ਼ ਤੋਂ ਪਹਿਲਾਂ। ਇਸ ਲਈ ਸਾਡਾ ਜਹਾਜ਼ ਕੁਛ ਚਿਰ ਪਿਛੇ ਹੀ ਹੌਲੀ ਕਰਾ ਦਿਤਾ ਗਿਆ ਸੀ। ਧੁੱਪ ਇਥੇ ਬਹੁਤ ਹੈ, ਮੁੜ੍ਹਕੋ ਮੁੜ੍ਹਕੀ ਹੋ ਜਾਈਦਾ ਹੈ।

ਲੰਡਨ ਦੇ ਪ੍ਰੋਗਰਾਮ ਬਾਰੇ ਅਜੇ ਕੋਈ ਮੀਟਿੰਗ ਨਹੀ ਹੋ ਸਕੀ। ਸਤਿਗੁਰੂ ਜੀ ਤੇ ਮਹਾਰਾਜ ਜੀ ਨੂੰ ਰੁਝੇਵੇਂ ਇੰਨੇ ਹਨ ਕਿ ਰਾਤ ਦੇ 12 ਕੁ ਵਜ ਹੀ ਜਾਂਦੇ ਹਨ। ਨਾਲੇ ਗਿਰੀ ਜੀ ਦੇ ਪ੍ਰੋਗਰਾਮ ਵਿਚ ਵੀ ਹਿੱਸਾ ਲੈਣਾ ਸੀ। ਕਲ੍ਹ ਉਨ੍ਹਾਂ ਆਪਣੇ ਭਾਸ਼ਣ ਵਿਚ ਬੜੀ ਮੁਸ਼ਕਲ ਨਾਲ ਗੁਰੂ ਰਾਮ ਸਿੰਘ ਨੂੰ ਬਾਰ੍ਹਵਾਂ ਗੁਰੂ ਮੰਨਦਿਆਂ ਇਕ ਵਾਰ ਕਿਹਾ ਸੀ ਜੋ ਸੇਠ ਤ੍ਰਿਲੋਕ ਸਿੰਘ ਹੋਰਾਂ ਦੇ ਜਤਨਾਂ ਦਾ ਸਿੱਟਾ ਹੈ।

ਜਦੋਂ ਵੀ ਯੂ.ਕੇ. ਬਾਰੇ ਕੋਈ ਫੈਸਲਾ ਹੋ ਗਿਆ ਤਾਂ ਮੈਂ ਫੇਰ ਚਿੱਠੀ ਲਿਖਾਂਗਾ। ਪਰਸੋਂ ਦੇ ਮੰਗੇ ਹੋਏ ਲਿਫਾਫੇ ਅਜ ਮਿਲੇ ਹਨ ਜਿਸ ਕਰਕੇ ਦੇਰੀ ਹੋ ਗਈ ਹੈ। ਅੰਗਰੇਜ਼ੀ ਇਥੇ ਕੰਮ ਨਹੀਂ ਕਰਦੀ ਸਿਆਮੀ ਆਉਂਦੀ ਨਹੀਂ।

ਗੁਰਭਜਨ ਦੇ ਪੈਂਫਲਟਾਂ ਦੀ ਕੋਈ ਆਸ ਨਾ ਰਖੋ ਕਿਉਂਕਿ ਸਤਿਗੁਰੂ ਜੀ ਨੇ ਤੁਹਾਡੀ ਚਿੱਠੀ ਉਸਨੂੰ ਪੜ੍ਹਾ ਦਿਤੀ ਸੀ - ਉਹਨੇ ਮੇਰੇ ਨਾਲ ਤਾਂ ਕੋਈ ਗੱਲ ਨਹੀ ਕੀਤੀ, ਪਰ ਮੇਰੇ ਪੁੱਛਣ ਤੇ ਦੱਸਿਆ ਹੈ ਕਿ ਬੰਡਲ ਦਿੱਲੀ ਬੱਝੇ ਪਏ ਹਨ (ਸ਼ਾਇਦ ਅਗਲੇ ਦੌਰੇ ਤੇ ਪੁੱਜ ਜਾਣਗੇ) ਇਸ ਲਈ ਮੈਂ ਇਕ ਨਿੱਕਾ ਜਿਹਾ ਪੈਂਫਲਟ ਲਿਖਣਾ ਸੋਚਿਆ ਹੈ (ਚਿੱਠੀ ਦੀ ਸ਼ਕਲ ਵਿਚ - ਜਦੋਂ ਸਿਰੇ ਚੜ੍ਹ ਗਿਆ ਤਾਂ ਛੇਤੀ ਹੀ ਭੇਜਣ ਦੀ ਕੋਸ਼ਿਸ਼ ਕਰਾਂਗਾ। ਮੈਨੂੰ ਪਤਾ ਹੈ ਬਗਾਨੀ ਆਸ ਤੇ ਦੇਰ ਹੋ ਗਈ ਹੈ। ਪੰਜਾਬ ਟਾਈਮਜ਼ ਬਾਰੇ ਵੀ ਅਜੇ ਕੋਈ ਖੁਲ੍ਹਕੇ ਗੱਲ ਨਹੀ ਹੋ ਸਕੀ, ਪਰ ਦੇਸ ਪ੍ਰਦੇਸ ਬਾਰੇ

ਹੋ ਗਈ ਹੈ । ਇਥੇ ਦੋ ਦਿਨ ਸਪਲੀਮੈਂਟ ਨਿਕਲੇ ਹਨ ਆਪਣੇ, ਇਕ ਅਖ਼ਬਾਰ ਨਾਲ । ਲੰਡਨ ਦਾ ਦੇਖੋ ਕਿਵੇਂ ਬਣਦਾ ਹੈ।

ਕਵੀ ਹੋਰਾਂ ਨਾਲ ਏਥੇ ਮੇਲ ਹੋ ਗਿਆ ਹੈ। ਉਨ੍ਹਾਂ ਨਾਲ ਮੈਂ ਸਾਰੀ ਗੱਲ ਕੀਤੀ ਹੈ। ਇਸ ਹਾਲਾਤ ਅਧੀਨ ਉਨ੍ਹਾਂ ਦੀ ਰਾਇ ਹੈ ਕਿ ਇਕ ਵਾਰ ਵਾਪਸ ਜਾਕੇ ਇਹ ਆਪ ਸਾਰੀ ਗੱਲਬਾਤ ਦੇਖ ਲੈਣ ਤਾਂ ਠੀਕ ਹੈ ਕਿਉਂਕਿ ਨਵੇਂ ਆਦਮੀ ਨੂੰ ਸਾਡੇ ਪੰਥਕ ਕੰਮਾਂ ਦੀ ਵਾਕਫੀ ਨਹੀਂ ਹੋ ਸਕਦੀ। ਪਰਚਾ ਅਪ੍ਰੈਲ ਵਿਚ ਆ ਸਕੇਗਾ। ਛੋਟਾ ਭਰਾ ਵੀ ਇਸੇ ਕਾਰਨ ਚਿੱਠੀ ਨਹੀਂ ਪਾ ਸਕਿਆ ਕਿ ਉਹ ਕਵੀ ਹੋਰਾਂ ਨੂੰ ਉਥੇ ਲੱਭਦਾ ਹੋਵੇਗਾ ਤੇ ਇਹ ਇਥੇ ਹਨ - ਚਿੱਠੀ ਉਹਨੇ ਇਨ੍ਹਾਂ ਨੂੰ ਮਿਲਕੇ ਪਾਉਣੀ ਸੀ। ਤੁਹਾਡੀ ਰਾਜੀ ਖੁਸ਼ੀ ਦੱਸ ਦਿਤੀ ਹੈ।

ਮੇਲਾ ਇਥੇ ਸੇਠ ਪਿਆਰਾ ਸਿੰਘ, ਨੌਨਿਧ ਸਿੰਘ ਹੋਰਾਂ ਦੇ ਨਵੇਂ ਘਰ ਵਿਚ ਹੀ ਹੈ। ਡੇਰੇ, ਲੰਗਰ ਸਭ ਕੁਛ ਏਥੇ ਹੀ। ਦੇਸੋਂ ਕਾਫੀ ਸਰੀਰ ਆਏ ਹਨ।

ਮੌਸਮ ਗਰਮ ਹੈ - ਮੀਂਹ ਲਗਭਗ ਰਾਤ ਨੂੰ ਰੋਜ਼ ਪੈ ਜਾਂਦਾ ਹੈ। ਘਰ ਵਿਚ ਸਾਰਿਆਂ ਨੂੰ ਸਤਿ ਸ੍ਰੀ ਅਕਾਲ।

ਧੰਨਵਾਦ ਸਹਿਤ

ਤੁਹਾਡਾ
ਸਵਰਨ ਸਿੰਘ ਸਨੇਹੀ




ਇੰਗਲੈਂਡ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਰਦੇਸ ਗਵਨ ਸ਼ਤਾਬਦੀ ਸਮਾਗਮ ਸਮੇ ਸਟੇਜ ਤੇ ਸੁਸ਼ੋਭਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਵਿਸ਼ੇਸ਼ ਅੰਗਰੇਜ ਵਿਅਕਤੀ ਤੇ ਨਾਮਧਾਰੀ ਸੱਜਣ ।

7



ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ਼ ਗਵਨ ਸਤਾਬਦੀ ਸਮਾਗਮ ਸਮੇ ਸ੍ਰੀ ਕੇ.ਐਸ. ਭੰਮਰਾ ਜੀ
ਮਹਿਮਾਨਾਂ ਦਾ ਗਲੇ ਹਾਰ ਪਾਕੇ ਸਵਾਗਤ ਕਰਦੇ ਹੋਏ ।



ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸਤਾਬਦੀ ਇੰਗਲੈਂਡ ਦੀਆਂ ਰੌਣਕਾਂ।
ਸਟੇਜ ਤੇ ਸ੍ਰੀ ਭੰਮਰਾ ਜੀ ਆਪਣੀ ਡਿਊਟੀ ਨਿਭਾਹ ਰਹੇ ਹਨ ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਕੇ.ਐਸ. ਭੰਮਰਾ ਨਾਲ ਕੁੱਝ ਵਿਚਾਰਾਂ ਕਰਦੇ ਹੋਏ ।

8



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਕੇ.ਐਸ. ਭੰਮਰਾ ਨਾਲ ਬਚਨ ਬਿਲਾਸ ਕਰਦੇ ਹੋਏ।

9



ਯੋਰਪ 'ਚ ਦੌਰਾ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਅਰਦਾਸ ਵਿਚ ਸ਼ਾਮਿਲ ਸੰਗਤ



ਯੋਰਪ ਦੌਰੇ ਸਮੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਾਰ ਵਿਚ ਬੈਠੇ ਹਨ ਤੇ ਬਾਹਰ
ਸ੍ਰੀ ਕੇ.ਐਸ. ਭੰਮਰਾ ਤੇ ਹੋਰ ਸਿੱਖ ਖੜੇ ਹਨ ।



1995 'ਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਨਵੀ ਦਿੱਲੀ ਦੇ ਖੇਡ ਮੈਦਾਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮਾਤਾ ਚੰਦ ਕੌਰ ਜੀ, ਕੇ.ਐਸ.ਭੰਮਰਾ, ਐਚ.ਐਸ.ਹੰਸਪਾਲ ਤੇ ਹੋਰ ਸਜਨ।

ਸਤਿਗੁਰੂ ਜੀ 1997 'ਚ ਹੈਮਬਰਗ ਵਿਖੇ ਮਾਤਾ ਚੰਦ ਕੌਰ ਜੀ ਤੇ ਸਿੰਘਾਂ ਸੇਵਕਾਂ ਸਹਿਤ - ਕੇ.ਐਸ.ਭੰਮਰਾ ਤੇ ਹੋਰ ਸੰਗਤ, ਚਰਨਾਂ 'ਚ ਬੈਠੇ ਜਸਵਿੰਦਰ ਤੇ ਪਰਵਿੰਦਰ ਭੰਮਰਾ।



ਲੰਡਨ ਵਿਖੇ 'ਸ਼ੇਰੇ ਪੰਜਾਬ' ਵੀਕਲੀ ਦੇ ਦਫਤਰ ਵਿਚ ਸ੍ਰੀ ਕੇ.ਐਸ. ਭੰਮਰਾ ਜੀ
ਕੁੱਝ ਕਾਰਜਾਂ ਨੂੰ ਸਰੰਜਾਮ ਦਿੰਦੇ ਹੋਏ ।



ਸ੍ਰੀ ਕੇ.ਐਸ. ਭੰਮਰਾ ਧੰਨਵਾਦ ਦੇ ਸ਼ਬਦ ਕਹਿੰਦੇ ਹੋਏ । ਨਾਲ ਹਨ ਸ੍ਰੀ ਹਰਭਜਨ ਸਿੰਘ ਸੱਗੂ
ਸੈਕਟਰੀ, ਸ੍ਰੀ ਵਾਸਦੇਵ ਸਿੰਘ ਭੰਮਰਾ P.R.O. ਸੰਤ ਜੋਗਿੰਦਰ ਸਿੰਘ,
ਸੂਬਾ ਅਮੇਸ਼ਵਰ ਸਿੰਘ ਤੇ ਸ੍ਰ. ਸੁਰਜੀਤ ਸਿੰਘ ਚਾਨਾ ।



ਬੈਂਕੋਕ ਤੋਂ ਵਾਪਸ ਆਉਂਦਿਆਂ ਸੰਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਏਅਰਪੋਰਟ 'ਤੇ ਸ੍ਰੀ ਕੇ.ਐਸ.ਭੰਮਰਾ ਨਾਲ ਬਚਨ ਕਰਦੇ ਹੋਏ।
ਨਾਲ ਹਨ ਸ੍ਰੀ ਸੁਰਿੰਦਰ ਸਿੰਘ ਮਨਚੰਦਾ, ਪਿਛੇ ਹਨ ਮਾਤਾ ਚੰਦ ਕੌਰ





ਭੰਮਰਾ ਸਾਹਿਬ ਦੇ ਗ੍ਰਿਹਿ ਮੇਡਨਹੈਡ ਵਿਖੇ ਸਾਹਿਤਕਾਰ ਸ੍ਰ. ਸਰੂਪ ਸਿੰਘ ਅਲੱਗ ਆਪਣੀਆਂ ਪੁਸਤਕਾਂ ਦਾ ਸੈਟ ਥਾਈਲੈਂਡ ਤੋਂ ਆਏ ਸ੍ਰ. ਹਰਮੀਤ ਸਿੰਘ ਸੇਠੀ ਨੂੰ ਭੇਟ ਕਰ ਰਹੇ ਹਨ।
ਪਿਛੇ ਹਨ ਸ੍ਰੀ ਅਤੇ ਸ੍ਰੀਮਤੀ ਕੇ.ਐਸ. ਭੰਮਰਾ ਤੇ ਸ੍ਰੀਮਤੀ ਅਲੱਗ।

15



ਇੰਗਲੈਂਡ ਦੌਰੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗਤ ਵਿਚ ਸੁਸ਼ੋਭਿਤ।



16

1970 ਵਿਚ ਲੀਡਜ਼ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ। ਉਹਨਾਂ ਦੇ ਸੱਜੇ ਪਾਸੇ ਹਨ ਸ੍ਰੀ ਕੇ.ਐਸ. ਭੰਮਰਾ ਜਨਰਲ ਸੈਕਟਰੀ ਤੇ ਪਿਛੇ ਹਨ ਸ੍ਰੀ ਸਵਰਨ ਸਿੰਘ ਸਨੇਹੀ ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਬੈਂਕਾਕ 18-4-72

ਸਤਿਕਾਰਯੋਗ ਭੰਮਰਾ ਸਾਹਿਬ,

ਸਤਿ ਸ੍ਰੀ ਅਕਾਲ !

ਆਸ ਹੈ ਦਰਦਾਂ ਠੀਕ ਹੋ ਗਈਆਂ ਹੋਣਗੀਆਂ - ਮੌਸਮ ਬਦਲ ਗਿਆ ਹੈ। ਕੰਮ ਏਥੇ ਵੀ ਕਰਨ ਨੂੰ ਕਾਫੀ ਹਨ, ਜਿਸ ਕਰਕੇ ਰੁਝੇਵੇਂ ਬਹੁਤ ਹਨ ਤੇ ਵਕਤ ਘਟ ਮਿਲਦਾ ਹੈ। ਫੇਰ ਵੀ ਵੇਲੇ ਕੁਵੇਲੇ ਵਿਹਲ ਕੱਢਕੇ ਮੈਂ ਇਕ ਨਿਕੇ ਜਿਹੇ ਪੈਂਫਲਟ ਦੀ ਤਿਆਰੀ ਕਰ ਰਿਹਾ ਹਾਂ - ਆਸ ਹੈ ਅੱਜ ਰਾਤ ਤਕ ਨਿਬੜ ਜਾਏਗਾ ਫਿਰ ਸੋਧ ਕੇ ਭੇਜਾਂਗਾ ਛਪਵਾਉਣ ਲਈ।

ਦੌਰੇ ਦਾ ਪ੍ਰੋਗਰਾਮ ਪ੍ਰਵਾਨ ਹੋ ਗਿਆ ਹੈ ਕੁਛ ਤਬਦੀਲੀਆਂ ਨਾਲ। ਪਰ ਅਜੇ ਵੀ ਕੁਛ ਗੱਲਾਂ ਵਿਚਾਰਣਯੋਗ ਪਈਆਂ ਹਨ। ਸ੍ਰੀ ਸਤਿਗੁਰੂ ਜੀ ਜਲੰਧਰ ਸ਼ਤਾਬਦੀ ਮੇਲਾ ਤੇ ਵੈਸਾਖੀ ਮਨਾਉਣ ਦੇਸ ਗਏ ਹਨ। ਮਹਾਰਾਜ ਜੀ ਤੇ ਬਾਕੀ ਦੇ ਪ੍ਰਵਾਰ ਸਭ ਜਾ ਚੁਕੇ ਹਨ। ਅਸੀ ਕੁਛ ਸਰੀਰ ਇਥੇ ਹਾਂ। ਕਵੀ ਜੀ, ਗੁਰਭਜਨ ਤੇ ਹਰਵਿੰਦਰ ਜੀ ਆਦਿ ਸਿੰਘਾਪੁਰ ਗਏ ਹੋਏ ਹਨ। ਸੱਚੇ ਪਾਤਸ਼ਾਹ ਜੀ 20-21 ਦੇ ਨੇੜੇ ਫਿਰ ਏਥੇ ਦਰਸ਼ਨ ਦੇ ਰਹੇ ਹਨ। ਤਦ ਸਾਰੀਆਂ ਗੱਲਾਂ ਹੋਣ ਪਿਛੋਂ ਪ੍ਰੋਗਰਾਮ ਭੇਜ ਦਿਆਂਗਾ। ਉਂਜ 8 ਜੁਲਾਈ ਨੂੰ ਲੰਡਨ ਪੁੱਜਣ ਦੀ ਪ੍ਰਵਾਨਗੀ ਮਿਲ ਚੁਕੀ ਹੈ, ਇਸ ਅਨੁਸਾਰ ਤਿਆਰੀ ਕਰੋ।

ਸ਼ਤਾਬਦੀ ਕਮੇਟੀ ਨੂੰ ਕਲੈਂਡਰਾਂ ਤੇ ਬਰੀਫ ਸਕੈਚ ਬਾਰੇ ਜ਼ੋਰਦਾਰ ਸ਼ਬਦਾਂ ਵਿਚ ਇਤਰਾਜ਼ ਪੁਚਾ ਦਿਤਾ ਸੀ ਪਰ ਅਜੇ ਅਮਲ ਉਥੇ ਹੀ ਹੈ। ਇਸੇ ਲਈ ਮੈਂ ਵੱਖਰਾ ਪੈਂਫਲਟ ਲਿਖਣ ਦੀ ਤਿਆਰੀ ਕੀਤੀ ਹੈ।

ਸਤਿਗੁਰੂ ਜੀ ਨੇ ਹੁਕਮ ਕੀਤਾ ਸੀ ਨਾਮਧਾਰੀ ਡਾਇਰੈਕਟਰੀ ਛਾਪਣ ਵਾਸਤੇ। ਇਥੇ ਉਸਦੀ ਤਿਆਰੀ ਹੋ ਰਹੀ ਹੈ। ਇੰਗਲੈਂਡ ਵਿਚ ਜੋ ਫਾਰਮ ਪਿਛਲੇਰੇ

ਸਾਲ ਦਿਤੇ ਸਨ, ਉਹ ਛੇਤੀ ਭਰੋ।ਲੀਡਜ਼ ਵੀ ਫੋਨ ਕਰ ਦਿਓ।ਭੋਗਲ ਹੋਰਾਂ ਕੋਲ ਫਾਰਮ ਪਏ ਹਨ। ਟੱਬਰ ਦੇ ਸਾਰੇ ਜੀਅ ਉਮਰ ਮੁਤਾਬਕ ਭਰਨੇ ਹਨ।ਹਰ ਘਰ ਦਾ ਫੋਨ ਨੰਬਰ ਹੋਰ ਵੇਰਵੇ ਵਾਲੇ ਖਾਨੇ ਵਿਚ ਲਿਖਣ ਤੇ ਖੱਬੇ ਪਾਸੇ ਹਾਸ਼ੀਏ ਵਿਚ ਘਰਾਂ ਦੀ ਗਿਣਤੀ।ਗਿਣਤੀ ਵਾਲੇ ਖਾਨੇ ਵਿਚ 1,2,3 ਸਰੀਰਾਂ ਦੀ ਗਿਣਤੀ ਲਿਖਣੀ ਹੈ। ਜੇ ਇਕ ਮਹੀਨੇ ਦੇ ਅੰਦਰ ਕੰਮ ਨਾ ਨਿਬੜਿਆ ਤਦ ਬਾਕੀ ਦੀ ਡਾਇਰੈਕਟਰੀ ਛਪ ਜਾਏਗੀ ਤੇ ਇੰਗਲੈਂਡ ਇਤਰਾਜ਼ ਕਰਨ ਲਈ ਪਿਛੇ ਰਹਿ ਜਾਏਗਾ।ਇਹ ਵੀ ਸ਼ਤਾਬਦੀ ਦਾ ਹਿੱਸਾ ਹੀ ਸਮਝਣਾ ਚਾਹੀਦਾ ਹੈ।ਮੈਂ ਕਲ੍ਹ ਗਹੀਰ ਸਾਹਿਬ ਨੂੰ ਚਿੱਠੀ ਵਿਚ ਲਿਖਿਆ ਸੀ ਕਿ ਤੁਹਾਨੂੰ ਫੋਨ ਤੇ ਇਹ ਕੁਛ ਸੁਨੇਹੇ ਦੇ ਦੇਣ।

ਪੰਜਾਬ ਟਾਈਮਜ਼ ਵਾਲਾ ਮੇਰਾ ਲੇਖ ਮਹਾਰਾਜ ਜੀ ਨੇ ਪੜ੍ਹਿਆ ਸੀ ਤੇ ਉਹ ਇਸ ਨੂੰ ਵੱਖਰੇ ਪੈਂਫਲਟ ਦੀ ਸ਼ਕਲ ਵਿਚ ਛਪਵਾਉਣਾ ਚਾਹੁੰਦੇ ਹਨ।ਵਰਤਮਾਨ ਸਾਲਾਂ ਦੇ ਉਤਰ ਵਿਚ ਵੀ ਮੈਂ ਲੇਖ ਤਿਆਰ ਕਰ ਰਿਹਾ ਹਾਂ।ਚਿੱਠੀਆਂ ਕਿਸੇ ਦੀਆਂ ਛਪੀਆਂ ਕਿ ਨਹੀ, ਇਹ ਮੈਨੂੰ ਕੋਈ ਪਤਾ ਨਹੀ ਲਗਿਆ।ਖ਼ੈਰ ਛੇਤੀ ਹੀ ਮੈਂ ਡਾਕ ਦਾ ਪਤਾ ਦੇਣ ਦਾ ਜਤਨ ਕਰਾਂਗਾ।...........................................................।

ਇਥੇ ਮੌਸਮ ਬਹੁਤ ਗਰਮ ਹੈ, ਮੀਂਹ ਨਾਲ ਹੀ ਕੁਛ ਤਬਦੀਲੀ ਆਉਂਦੀ ਹੈ।ਭਾਵੇਂ ਮੇਰੇ ਕੰਮ ਦੀ ਚਾਲ ਤੁਹਾਡੇ ਅਨੁਸਾਰ ਮੱਠੀ ਹੀ ਹੋਵੇ, ਪਰ ਫਿਰ ਵੀ ਆਸ ਕਰਦਾ ਹਾਂ ਕਿ ਤੁਹਾਡੀ ਯੋਗ ਮਦਦ ਕਰਾਂਗਾ।ਪੰਜਾਬ ਟਾਈਮਜ਼ ਬਾਰੇ ਫਿਕਰ ਨਾ ਕਰਨਾ।ਦੇਸ ਪ੍ਰਦੇਸ ਨਾਲ ਗੱਲ ਚਾਲੂ ਰਖਣੀ ਫੇਰ ਲਿਖਾਂਗਾਂ।

ਧੰਨਵਾਦ ਸਹਿਤ,

ਤੁਹਾਡਾ ਸਵਰਨ ਸਿੰਘ ਸਨੇਹੀ

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਬੈਂਕਾਕ 1 ਮਈ 1972

ਸਤਿਕਾਰਯੋਗ ਭੰਮਰਾ ਸਾਹਿਬ,

ਸਤਿ ਸ੍ਰੀ ਅਕਾਲ !

ਸ੍ਰੀ ਸਤਿਗੁਰੂ ਜੀ ਦੇਸ ਤੋਂ ਵਾਪਸ ਇਥੇ ਦਰਸ਼ਨ ਦੇ ਰਹੇ ਹਨ। ਕੁਛ ਦਿਨ ਹੋਰ ਠਹਿਰਨ ਦੀ ਆਸ ਹੈ। ਪ੍ਰੋਗਰਾਮ (ਸ਼ਤਾਬਦੀ ਸਮਾਗਮ) ਸੰਬੰਧੀ ਜੋ ਗੱਲਾਂ ਨਜਿੱਠਣ ਤੇ ਵਿਚਾਰਨਯੋਗ ਬਾਕੀ ਸਨ, ਉਹ ਲਗਭਗ ਸਾਰੀਆਂ ਹੀ ਵਿਚਾਰੀਆਂ ਜਾ ਚੁਕੀਆਂ ਹਨ । ਕੇਵਲ ਇਕ ਗੱਲ ਅਜੇ ਵੀ ਬਾਕੀ ਹੈ ਕਿ ਸਰੀਰ ਕਿੰਨੇ ਦਰਸ਼ਨ ਦੇਣਗੇ ? ਇਸ ਬਾਰੇ ਮੇਰੀ ਰਾਏ ਹੈ ਕਿ ਜਿੰਨੇ ਘਟ ਤੋਂ ਘਟ ਹੋਣ ਚੰਗਾ ਹੈ, ਪਰ ਸਕੱਤਰ ਸਾਹਿਬ ਸ੍ਰੀ ਗੁਰਭਜਨ ਸਿੰਘ ਹੋਰੀ 15 ਤੋਂ ਥੱਲੇ ਅਜੇ ਨਹੀ ਉਤਰ ਰਹੇ । ਇਸ ਵਾਸਤੇ ਇਹ ਮਾਮਲਾ ਫਿਰ ਸੱਚੇ ਪਾਤਸ਼ਾਹ ਜੀ ਦੇ ਵਿਚਾਰ ਗੋਚਰਾ ਬਣ ਗਿਆ ਹੈ। ਬਾਕੀ ਪ੍ਰੋਗਰਾਮ ਲਗਭਗ ਮੁਕੰਮਲ ਹੋ ਗਿਆ ਹੈ ਜੋ ਡਾਕ ਰਾਹੀ ਨਹੀ ਭੇਜ ਰਿਹਾ।

ਲੰਡਨ ਤੋਂ ਤੁਰਨ ਸਮੇਂ, ਆਪਾਂ ਇਕ ਦੂਜੇ ਨੂੰ ਮਿਲ ਨਹੀਂ ਸਕੇ। ਇਸ ਕਰਕੇ ਮੇਰਾ ਇਹ ਵਿਚਾਰ ਮੇਰੇ ਨਾਲ ਏਥੇ ਹੀ ਆ ਗਿਆ ਤੇ ਪਿਛਲੀਆਂ ਚਿੱਠੀਆਂ ਵਿਚ ਵੀ ਕੁਛ ਕਾਰਨਾਂ ਕਰਕੇ ਪ੍ਰਗਟ ਨਹੀਂ ਕਰ ਸਕਿਆ। ਲੰਡਨ ਨੂੰ ਲੜਾਈ ਝਗੜੇ ਤੋਂ ਬਚਾਉਣ ਲਈ ਸੱਚੇ ਪਾਤਸ਼ਾਹ ਜੀ ਨੇ, ਮੇਰੀ ਅਰਜ਼ ਤੇ, ਸਾਰੀਆਂ ਗੱਲਾਂ ਏਥੇ ਹੀ ਨੋਟ ਕਰਾ ਦਿਤੀਆਂ ਹਨ ਕਿ ਲੰਗਰ ਕਿਥੇ, ਡੇਰਾ ਕਿਥੇ ਤੇ ਪ੍ਰੋਗਰਾਮ ਕਿਸ ਤਰ੍ਹਾਂ ਚਲਣਾ ਹੈ।

ਸ਼ਤਾਬਦੀ ਸਮਾਗਮ ਦੀ ਮਹਾਨਤਾ ਨੂੰ ਮੁੱਖ ਰੱਖਦਿਆਂ, ਲੰਡਨ ਵਿਚ ਸਾਧ ਸੰਗਤ

ਤੇ ਪੰਥ ਦੀ ਕੁਛ ਚਿਰ ਹੋਰ ਸੇਵਾ ਕਰੇਵਾਉਣ ਦੇ ਵਿਚਾਰ ਨਾਲ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਵਾਪਸ ਅਫੋਰਡ ਆਉਣ ਲਈ ਹੁਕਮ ਦੇਣ ਦੀ ਕਿਰਪਾ ਕੀਤੀ ਹੈ। ਪ੍ਰੋਗਰਾਮ ਅਨੁਸਾਰ ਮੈਂ ਮਈ ਦੇ ਪਹਿਲੇ ਹਫਤੇ ਦੇ ਵਿਚ ਵਿਚ ਤੁਹਾਡੇ ਕੋਲ ਪੁਜ ਜਾਵਾਂਗਾ।

ਸਾਰਿਆਂ ਨੂੰ ਸਤਿ ਸ੍ਰੀ ਅਕਾਲ !

ਤੁਹਾਡਾ ਆਪਣਾ—ਸਵਰਨ ਸਿੰਘ ਸਨੇਹੀ

ਨੋਟ : - ਚਿੱਠੀ ਤੁਹਾਡੀ ਸੱਚੇ ਪਾਤਸ਼ਾਹ ਜੀ ਵਲੋਂ ਹੋਕੇ ਅੱਜ ਮਿਲੀ ਹੈ - ਉਨ੍ਹਾਂ ਵੀ ਪੜ੍ਹਣ ਦੀ ਕਿਰਪਾ ਕੀਤੀ ਹੈ। ਤੁਹਾਡੇ ਇਤਰਾਜਾਂ ਦੇ ਉਤਰ ਵਿਚ ਸਭ ਅਰਜ਼ਾਂ ਦੇਰ ਕਰਕੇ ਕਰਾਂਗਾ, ਕੁਛ ਹੀ ਦਿਨਾਂ ਤਕ। —ਸਨੇਹੀ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨੈਰੋਬੀ 22-8-72

ਸਤਿਕਾਰਯੋਗ ਭੰਮਰਾ ਸਾਹਿਬ,

ਸਤਿ ਸ੍ਰੀ ਅਕਾਲ !

ਆਸ ਕਰਦਾ ਹਾਂ - ਤੁਸੀ ਸਭ ਸਤਿਗੁਰੂ ਜੀ ਦੀ ਕਿਰਪਾ ਸਦਕਾ ਅਨੰਦ ਪ੍ਰਸੰਨ ਹੋਵੋਗੇ।ਅਸੀ ਅਜੇ ਤਕ ਕੀਨੀਆ ਦੇ ਦੌਰੇ ਵਿਚ ਹੀ ਹਾਂ, ਤਨਜਾਨੀਆ ਤੇ ਯੂਗੰਡਾ ਦੇ ਹਾਲਾਤ ਵਿਗੜੇ ਹੋਏ ਹਨ ਤੇ ਦਿਨੋ ਦਿਨ ਭਿਆਨਕ ਹੁੰਦੇ ਜਾ ਰਹੇ ਹਨ।ਇਸ ਲਈ ਅਜੇ ਤਕ ਕੋਈ ਯੋਜਨਾ ਉਧਰ ਜਾਣ ਦੀ ਨਹੀਂ ਬਣ ਸਕੀ।ਹੁਣ ਤਕ ਦੇ ਪ੍ਰੋਗਰਾਮ ਅਨੁਸਾਰ ਇਸ ਮਹੀਨੇ ਦੇ ਅੰਤ ਤੇ ਇਥੇ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਾਗਮ ਕਰਕੇ ਛੇਤੀ ਹੀ ਦੇਸ ਵਾਪਸ ਚਲੇ ਜਾਣਾ ਹੈ।

ਤੁਹਾਡਾ ਲਿਖਿਆ ਹੋਇਆ ਕਿਰਪਾ ਪੱਤਰ ਮਿਲ ਗਿਆ ਸੀ।ਭਾਵੇਂ ਤੁਹਾਡੇ ਅਨੁਸਾਰ, ਮੈਂ ਇੰਗਲੈਂਡ ਦੀ ਸੰਗਤ ਦਾ ਕੋਈ ਲਿਖਤੀ ਕੰਮ ਨਹੀ ਕਰ ਸਕਿਆ ਸਾਂ, ਪਰ ਇਥੇ ਆ ਕੇ ਵੀ ਅਜੇ ਕਾਗਜ਼ੀ ਕੰਮਾਂ ਵਿਚੋਂ ਵਿਹਲ ਨਹੀ ਲਗ ਸਕਿਆ ਜਿਸ ਕਾਰਨ ਉਤਰ ਵਿਚ ਦੇਰੀ ਹੋ ਗਈ ਹੈ।ਪਿਛੋਂ ਚਾਹੇ ਇਹ ਵੀ ਆਖ ਹੀ ਦੇਣ ਕਿ ਮੈਂ ਕੋਈ ਕਾਜ ਨਹੀ ਕੀਤਾ - ਜਿਸਦੀ ਅਜੇ ਮੈਨੂੰ ਕੋਈ ਆਸ ਨਹੀਂ।

ਮੇਰੀ ਜਾਣਕਾਰੀ ਅਨੁਸਾਰ ਜਹਾਜ਼ ਦੀਆਂ ਟਿਕਟਾਂ ਲੈਕੇ, ਸੀਟਾਂ ਬੁੱਕ ਕਰਵਾਉਣ ਸਮੇਂ ਹੀ ਇਹ ਦੱਸਿਆ ਜਾਣਾ ਜ਼ਰੂਰੀ ਹੁੰਦਾ ਹੈ ਕਿ ਕਿਸ ਸਵਾਰੀ ਨੇ ਕੀ ਖਾਣਾ ਹੈ। ਕਈ ਕੰਪਨੀਆਂ ਵਿਚ ਤਾਂ ਇਹ ਵੀ ਨਿਯਮ ਚਾਲੂ ਹੋ ਰਿਹਾ ਹੈ ਕਿ ਦੱਸਣਾ ਪੈਂਦਾ ਹੈ ਕਿ ਸਵਾਰੀ ਸਿਗਰਟ ਤੋਂ ਪ੍ਰਹੇਜ਼ ਕਰਨ ਵਾਲੀ ਹੈ ਜਾਂ ਨਹੀ ? ਤੁਸੀ ਚਾਹੇ ਮੰਨੋ ਜਾਂ ਨਾ ਇਹ ਫਰਜ ਸੀਟਾਂ ਬੁੱਕ ਕਰਵਾਉਣ ਵੇਲੇ ਪੂਰਿਆਂ ਕੀਤਾ ਜਾਣਾ ਸੀ, ਜੋ ਨਹੀ ਕੀਤਾ ਗਿਆ।ਜਿਸ ਕਾਰਨ ਸਾਨੂੰ ਉਸ ਔਖਿਆਈ ਦਾ ਸਾਹਮਣਾ ਕਰਨਾ ਪਿਆ ਜਿਸਦਾ ਜ਼ਿਕਰ ਮੈਂ ਪਿਛਲੀ ਚਿੱਠੀ ਵਿਚ ਕੀਤਾ ਸੀ।ਲਾਂਗਰੀ ਦਾ ਕੰਮ ਰਸੋਈ ਵਿਚ ਹੁੰਦਾ ਹੈ ਤੇ ਲੰਗਰ ਕਦੇ ਸੱਚੇ ਪਾਤਸ਼ਾਹ ਜੀ ਨੇ ਜਹਾਜ਼ ਵਿਚ ਛਕਿਆ ਹੋਵੇ, ਇਹ ਮੇਰੇ ਗਿਆਨ ਵਿਚ ਤਾਂ ਹੈ ਨਹੀ।ਤੁਹਾਨੂੰ ਪਤਾ ਹੋਵੇ ਤਾਂ ਮੈਂ ਕਹਿ ਨਹੀ ਸਕਦਾ। ਫਲ ਫਰੂਟ ਹੀ ਛਕਣਾ ਹੁੰਦਾ ਹੈ ਜੋ ਆਮ ਕਰਕੇ ਵਿਦਾਇਗੀ ਸਮੇਂ ਘਰ ਵਾਲੇ ਜਾਂ ਸੰਗਤ ਵਾਲੇ ਦੇ ਦਿੰਦੇ ਹਨ, ਜੋ ਸਾਨੂੰ ਨਹੀ ਮਿਲ ਸਕੇ।ਪੈਸੇ ਮੇਰੇ ਕੋਲ ਹੈ ਨਹੀ ਸਨ, ਜਿਹਨਾਂ ਨਾਲ ਮੈਂ ਕੁਛ ਖਰੀਦ ਕੇ ਰੱਖ ਲੈਂਦਾ ਤੇ ਨਾ ਹੀ ਕਮੇਟੀ ਵਲੋਂ ਅਧਿਕਾਰ ਪ੍ਰਾਪਤ ਸਨ।

ਤੁਸੀ ਮੈਨੂੰ ਲਾਂਗਰੀ ਦੀ ਸੇਵਾ ਬਖ਼ਸ਼ੀ ਸੀ ਜੋ ਮੈਂ ਲਗਭਗ ਸਾਰਾ ਦੌਰਾ (ਤੇ ਹੁਣ ਵੀ) ਨਿਭਾਉਣ ਦਾ ਜਤਨ ਕੀਤਾ ਹੈ ਤੇ ਕਰ ਰਿਹਾ ਹਾਂ। ਲਿਖਣ ਦਾ ਕੰਮ ਮੇਰੀ ਇਸ ਸੇਵਾ ਦੇ ਘੇਰੇ ਵਿਚ ਨਹੀ ਆਉਂਦਾ ਜਿਸ ਕਰਕੇ ਮੈਂ ਇਸ ਕੰਮ ਤੋਂ ਮੁਕਤ ਸਾਂ ਤੇ ਇਸੇ ਕਾਰਨ ਹੀ ਸ਼ਤਾਬਦੀ ਸਕੱਤਰ ਨੂੰ ਬੇਨਤੀ ਕਰ ਦਿਤੀ ਸੀ ਦੌਰੇ ਦੇ ਮੁਢ ਵਿਚ ਹੀ ਕਿ ਰਿਪੋਰਟ ਉਹ ਲਿਖਣ । ਜੇ ਮੈਂ ਕੁਛ ਨੋਟ ਨਹੀਂ ਕੀਤਾ, ਤਦ ਮੇਰਾ ਕਸੂਰ ਨਹੀ ਤੇ ਜੇ ਸਕੱਤਰ ਨੇ ਵੀ ਕੁਛ ਨਹੀਂ ਕੀਤਾ ਤਦ ਵੀ ਮੇਰੀ ਗਲਤੀ ਨਹੀਂ। ਸੱਚੇ ਪਾਤਸ਼ਾਹ ਜੀ ਦੇ ਵਿਸ਼ੇਸ਼ ਹੁਕਮ ਅਨੁਸਾਰ ਇਸ ਦੌਰੇ ਦੀ ਰਿਪੋਰਟ ਆਪਣੀ ਯਾਦ ਸ਼ਕਤੀ ਦੇ ਆਧਾਰ ਤੇ ਲਿਖਾਂਗਾ ਤੇ ਇਕ ਅੰਕ 'ਸੁਨੇਹੜੇ' ਦਾ ਵੀ ਸੰਪਾਦਨ ਕਰ ਸਕਾਂਗਾ। ਅੱਗੋਂ ਵਾਸਤੇ ਤੁਸੀ ਸੱਚੇ ਪਾਤਸ਼ਾਹ ਜੀ ਕੋਲ ਅਰਜ਼ ਕਰ ਸਕਦੇ ਹੋ ਜਾਂ ਕਵੀ ਜੀ ਨਾਲ ਸਿੱਧੀ ਗੱਲ ਕਰ ਲਵੋ, ਜੋ ਪਹਿਲਾਂ ਤੋਂ ਹੀ ਚਾਲੂ ਹੈ। ਜਿਥੋਂ ਤਕ ਇਧਰੋਂ ਚਾਰ ਸਵਾਰੀਆਂ ਸਿੱਧੀਆਂ ਦੇਸ ਭੇਜਣ ਦਾ ਸੰਬੰਧ ਹੈ, ਮਹਾਰਾਜ ਜੀ ਨੇ ਇਸ ਸੰਬੰਧ ਵਿਚ ਕੁਛ ਗੱਲਬਾਤ ਤੁਹਾਡੇ ਨਾਲ ਫੋਨ ਤੇ ਕੀਤੀ ਵੀ ਸੀ। ਹੁਣ ਹੁਕਮ ਹੋਇਆ ਹੈ ਕਿ ਕਿਉਂਕਿ ਪਹਿਲਾਂ ਖਰੀਦੀਆਂ ਹੋਈਆਂ ਟਿਕਟਾਂ ਦੇ ਪੈਸੇ ਵਾਪਸ ਨਹੀ ਮਿਲ ਸਕਦੇ ਇਸ ਲਈ ਸੰਤ ਦਰਸ਼ਨ ਸਿੰਘ, ਖ਼ਜ਼ਾਨ ਸਿੰਘ, ਬਲਕਾਰ ਸਿੰਘ ਤੇ ਗਿਆਨ ਸਿੰਘ ਹੰਸਪਾਲ ਸਾਰੇ ਇੰਗਲੈਂਡ ਜ਼ਰੂਰ ਆਉਣਗੇ। ਆਉਣ ਦੀ ਤਾਰੀਖ ਤੇ ਸਮੇਂ ਬਾਰੇ ਤੁਹਾਨੂੰ ਨੈਰੋਬੀ ਵਾਲੇ ਦੇਣ ਜਾਂ ਮਹਾਰਾਜ ਜੀ, ਇਹ ਮੇਰਾ ਕੰਮ ਨਹੀ ਕਿਉਂਕਿ ਮੇਰਾ ਇਸ ਕੰਮ ਨਾਲ ਅਜੇ ਤਕ ਕੋਈ ਵਾਸਤਾ ਨਹੀ।

ਹੋਰ ਹਰ ਤਰ੍ਹਾਂ ਨਾਲ ਸੁਖ ਸਾਂਦ ਹੈ। ਯੁਗੰਡਾ ਨਿਵਾਸੀਆਂ ਨਮਿਤ ਕਲ੍ਹ ਸਵੇਰੇ ਇਕ ਅਖੰਡ ਪਾਠ ਦਾ ਭੋਗ ਪਾਇਆ ਗਿਆ ਹੈ। ਜਿਸ ਸਮੇਂ ਇਹ ਖ਼ਬਰ ਪੜ੍ਹੀ ਹੈ ਕਿ ਯੁਗੰਡਾ ਦੇ ਬਣੇ ਸ਼ਹਿਰੀ ਜਿਨ੍ਹਾਂ ਦੀ ਸ਼ਹਿਰੀਅਤ ਰੱਦ ਕਰ ਦਿਤੀ ਗ਼ਈ ਸੀ, ਉਨ੍ਹਾਂ ਨੂੰ ਰਾਸ਼ਟਰ ਸੰਘ (ਯੂ.ਐਨ.ਓ.) ਨੇ ਆਪਣੇ ਹੱਥ ਲੈ ਲਿਆ ਹੈ। ਮੇਰੇ ਵਲੋਂ ਸਾਰੇ ਪ੍ਰਵਾਰ ਨੂੰ ਸਤਿ ਸ੍ਰੀ ਅਕਾਲ !

ਧੰਨਵਾਦ ਸਹਿਤ

ਤੁਹਾਡਾ ਆਪਣਾ—ਸਵਰਨ ਸਿੰਘ ਸਨੇਹੀ

ਨੋਟ :- ਜੋ ਤੁਸੀਂ 250 ਪੈਂਫਲਟ ਦਾ ਜ਼ਿਕਰ ਕੀਤਾ ਹੈ, ਉਹ ਅੰਗਰੇਜ਼ਾਂ ਨੂੰ ਦੇਣ-ਭੇਜਣ ਵਾਸਤੇ ਸੀ, ਅਫਰੀਕਾ ਵਾਸਤੇ ਨਹੀ ਸਨ। ਜੋ ਕਾਪੀਆਂ ਨਾਲ ਰਖੀਆਂ ਸਨ, ਉਹ ਲੰਡਨ ਦੇ ਹਵਾਈ ਅੱਡੇ ਤੇ ਹੀ ਅਫਸਰਾਂ ਨੂੰ ਦੇਣੀਆਂ ਪਈਆਂ ਸਨ। ਵੰਡੇ ਹੋਏ ਕਿਤਾਬਚਿਆਂ ਦੇ ਆਧਾਰ ਤੇ ਹੀ ਉਹ ਲੋਕ ਸਮਾਗਮ ਤੇ ਪੁਜੇ ਸਨ, ਜਿਨ੍ਹਾਂ ਦਾ ਕਮੇਟੀ ਨੂੰ ਪਤਾ ਵੀ ਨਹੀਂ ਸੀ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

Tarlok Singh Chawla
160, Rajawongse Road,
Bangkok (Thailand)
Office Tele. 22680 Resi. Tele. 911392

Oct. 15, 1969

ਮੇਰੇ ਪਿਆਰੇ ਸ੍ਰੀਮਾਨ ਸ੍ਰ. ਖੜਕ ਸਿੰਘ ਜੀਓ,

ਪਿਆਰ ਭਰੀ ਸਤਿ ਸ੍ਰੀ ਅਕਾਲ ਤੇ ਚਰਨ ਬੰਦਨਾ !

ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾਲਤਾ ਦੁਆਰਾ ਅਨੰਦ ਪ੍ਰਸੰਨਤਾ ਹੈ ਜੀ ਤੇ ਉਮੀਦ ਹੈ ਆਪ ਜੀ ਅਨੰਦ ਪ੍ਰਸਨ ਹੋਵੋਗੇ ਜੀ।

ਪਿਛਲੇ 4-5 ਸਾਲਾਂ ਵਿਚ ਦੁਨੀਆਂ ਦੇ ਵਿਚ ਬੜੀਆਂ ਹੀ ਤਬਦੀਲੀਆਂ ਆਈਆਂ ਹਨ, ਜਿਨ੍ਹਾਂ ਵਿਚ ਸਾਡੇ ਘਰ ਵਿਚ ਵੀ ਆਈ।ਮੇਰੇ ਵਡੇ ਵੀਰ ਸੇਠ ਗੁਰਬਖ਼ਸ਼ ਸਿੰਘ ਜੀ ਦਾ ਅਕਾਲ ਪੁਰਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਚਰਨ ਕੰਵਲਾਂ ਵਿਖੇ ਜਾ ਬਿਰਾਜਣਾ ਤੇ ਉਹਨਾਂ ਦੇ ਮਗਰ ਮਗਰ ਹੀ ਉਨ੍ਹਾਂ ਦੇ ਵਡੇ ਸਪੁੱਤਰ ਸੇਠ ਸੁਦਰਸ਼ਨ ਸਿੰਘ ਜੀ ਨੇ ਆਪਣੇ ਪਿਤਾ ਜੀ ਦੇ ਨਾਲ ਨਾਲ ਸਤਿਗੁਰੂ ਜੀ ਦੇ ਪਾਸ ਚਲੇ ਜਾਣਾ ।ਜਦ ਮੈਂ ਆਪ ਜੀ ਦੇ ਦਰਸ਼ਨ ਕੀਤੇ ਸੀ।ਅੱਜ ਤੋਂ ਛੇ ਸਾਲ ਪਹਿਲਾਂ ਜੇ ਇਨ੍ਹਾਂ ਗੱਲਾਂ ਦਾ ਪਤਾ ਹੁੰਦਾ ਤਾਂ ਉਦੋਂ ਹੀ ਆਪ ਪਾਸ ਬਖ਼ਸ਼ੀਸ਼ ਹੋਰਾਂ ਨੂੰ ਭੇਜ ਦਿਤਾ ਹੁੰਦਾ ਤਾਂ ਹੁਣ ਤਕ ਸਿਆਣੇ ਹੋਕੇ ਮੇਰੀ ਮਦਦ ਕਰਨ ਵਾਲੇ ਹੁੰਦੇ, ਪਰ ਖੇਡ ਹੈ ਸੱਚੇ ਪਾਤਸ਼ਾਹ ਸਤਿਗੁਰੂ ਜੀ ਦੀ ਜਦ ਉਹਨਾਂ ਦੀ ਰਜਾ ਹੁੰਦੀ ਹੈ ਤਦ ਹੀ ਕੁਝ ਹੁੰਦਾ ਹੈ।ਹੁਣ ਵੀ ਉਹਨਾਂ ਦੀ ਰਜਾ ਹੀ ਹੋਈ ਹੈ ਜੋ ਇਹ ਦੋਵੇ ਭਾਈ ਆਪ ਪਾਸ ਆ ਰਹੇ ਹਨ ਜੀ। ਗੁਰਸਿਖੀ ਵਾਲੇ ਪਾਸੇ ਇਹਨਾਂ ਦਾ ਧਿਆਨ ਦੁਆਉਂਦੇ ਰਹਿਣਾ ਜੀ, ਆਪ ਦੀ ਸੰਗਤ ਨਾਲ ਇਹਨਾਂ ਦਾ ਮਨ ਹਰਿਆ ਰਹੇਗਾ ਜੀ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪਣੇ ਹਜ਼ੂਰੀ ਜੱਥੇ ਸਮੇਤ ਉਮੀਦ ਹੈ ਮਈ ਜੂਨ ਵਿਚ ਇੰਗਲੈਂਡ ਦੀ ਧਰਤੀ ਨੂੰ ਭਾਗ ਲਾਣਗੇ।

ਸੱਚੇ ਪਾਤਸ਼ਾਹ ਸਤਿਗੁਰੂ ਜੀ ਦੀ ਬੜੀ ਖਾਹਸ਼ ਹੈ ਕਿ ਲੰਡਨ ਵਿਚ ਨਾਮਧਾਰੀ ਗੁਰਦੁਆਰਾ ਬਣੇ ਸੋ ਇਹ ਕੋਈ ਬੜੀ ਵੱਡੀ ਗੱਲ ਨਹੀ ਹੈ।ਆਪ ਮੋਢੀ ਹੋ, ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੋ।

ਆਪ ਜੀ ਦਾ ਦਾਸ
ਤਰਲੋਕ ਸਿੰਘ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ 27-11-69

ਮੇਰੇ ਪਿਆਰੇ ਸ੍ਰ. ਖੜਕ ਸਿੰਘ ਜੀ,

ਪਿਆਰ ਭਰੀ ਸਤਿ ਸ੍ਰੀ ਅਕਾਲ !

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਅਨੰਦ ਪ੍ਰਸੰਨਤਾ ਹੈ ਜੀ - ਚਿੱਠੀ ਆਪ ਜੀ ਦੀ ਵਾਇਆ ਬੈਂਕਾਕ ਮਿਲੀ ਹੈ ਜੀ - ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਸ਼ੁਭ ਆਗਮਨ ਵਿਚ ਗਰੀਟਿੰਗਜ਼ ਕਾਰਡਜ਼ ਆਪ ਜੀ ਨੇ ਭੇਜੇ ਹਨ, ਉਸ ਲਈ ਅਤਿ ਧੰਨਵਾਦੀ ਹਾਂ ਜੀ ਤੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨ ਕੰਵਲਾਂ ਵਿਖੇ ਅਰਜ਼ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਜੀ ਸਦਾ ਹੀ ਆਪ ਜੀ ਦੇ ਅੰਗ ਸੰਗ ਰਹਿਣ ਤੇ ਹਰ ਕਾਰਜ ਵਿਚ ਆਪ ਜੀ ਦੀ ਸਹਾਇਤਾ ਕਰਨ। ਸੇਹਤ ਚੜ੍ਹਦੀਆਂ ਕਲਾਂ ਵਿਚ ਰਹਵੇ। ਮੇਰਾ ਖ਼ਿਆਲ ਐਂਡ ਜਨਵਰੀ ਤਕ ਔਣ ਦਾ ਬਣਦਾ ਹੈ ਜੀ।.....................................................।

ਆਪ ਜੀ ਦਾ ਦਾਸ
ਤਰਲੋਕ ਸਿੰਘ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

**TARLOK SINGH CHAWLA**
**160, RAJAWONGSE ROAD,**
**BANGKOK (THAILAND)**

**Ph. 212680**
**Resi. 911392**

**11-1-1972**

ਪਰਮ ਸਤਿਕਾਰਯੋਗ ਭਮਰਾ ਜੀਓ,

ਸਤਿ ਸ੍ਰੀ ਅਕਾਲ !

ਇਥੇ ਸੁਖ ਹੈ ਆਪ ਦੀ ਸੁਖ ਸ੍ਰੀ ਸਤਿਗੁਰੂ ਜੀ ਪਾਸੋਂ ਮੰਗਦਾ ਹਾਂ ਜੀ।ਅੱਜ ਆਪ ਜੀ ਦੀ ਚਿੱਠੀ 7-1-72 ਵਾਲੀ ਮਿਲੀ ਹੈ, ਪੜ੍ਹਕੇ ਸਾਰਾ ਹਾਲ ਸਮਝਿਆ ਹੈ, ਮੈਂ ਖਿਮਾ ਦਾ ਯਾਚਕ ਹਾਂ । ਜੋ ਮੈਂ ਆਪ ਦੀਆਂ ਦੋਨੋਂ ਚਿਠੀਆਂ ਦਾ ਉਤਰ ਨਹੀ ਦੇ ਸਕਿਆ । ਮਾਰਚ ਵਿਚ ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰ ਰਹੇ ਹਨ।ਬਾਕੀ ਜੁਲਾਈ ਦੇ ਦਿਨਾਂ ਵਿਚ ਵਲੈਤ ਵਿਚ ਸ਼ਤਾਬਦੀ ਦਾ ਮੇਲਾ ਹੈ ਵੇਖੋ ਜੇ ਸਤਿਗੁਰੂ ਜੀ ਦੀ ਰਜਾ ਹੋਵੇ ਤਾਂ ਜ਼ਰੂਰ ਦਰਸ਼ਨ ਕਰਾਂਗਾ ।

ਹੋਰ ਇਥੇ ਸਭ ਠੀਕ ਹੈ, ਧਰਮ ਸੋਹਨ ਬਲਦੇਵ ਨੂੰ ਆਪਣੇ ਬੱਚੇ ਸਮਝਕੇ ਖਿਆਲ ਰਖਣਾ ਜੀ ।

ਸਾਰਿਆਂ ਨੂੰ ਸਤਿ ਸ੍ਰੀ ਅਕਾਲ ਜੀ !

ਆਪ ਦਾ ਦਾਸ :

ਤਰਲੋਕ ਸਿੰਘ ਚਾਵਲਾ

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨੈਰੋਬੀ

24 ਮਘਰ 2027

ਸਤਿਕਾਰਯੋਗ ਭੰਮਰਾ ਜੀ,

ਸਪ੍ਰੇਮ ਸਤਿ ਸ੍ਰੀ ਅਕਾਲ !

ਆਸ ਹੈ ਆਪ ਸਭ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਆਨੰਦ ਪ੍ਰਸੰਨ ਹੋਵੋਗੇ।

ਕਲ੍ਹ ਰਾਤ ਟੈਲੀਫੋਨ ਤੇ ਹੋਈ ਗੱਲਬਾਤ ਅਨੁਸਾਰ ਸ੍ਰੀ ਸਤਿਗੁਰੂ ਜੀ ਦਾ 26-12-70 ਨੂੰ ਇੰਗਲੈਂਡ ਪਹੁੰਚਣ ਦਾ ਪ੍ਰੋਗਰਾਮ ਕਨਫਰਮ ਹੋ ਗਿਆ ਹੈ।ਸ੍ਰੀ ਮਹਾਰਾਜ ਜੀ ਤੇ ਠਾਕੁਰ ਦਲੀਪ ਸਿੰਘ ਜੀ ਵੀ ਨਾਲ ਦਰਸ਼ਨ ਦੇਣਗੇ । ਜ਼ਰੂਰੀ ਬੇਨਤੀ ਇਹ ਹੈ ਕਿ ਇਸ ਦੌਰੇ ਦੇ ਦੌਰਾਨ ਸੰਗਤ ਦੀ ਇਕ ਵਿਸ਼ੇਸ਼ ਇਕੱਤ੍ਰਤਾ ਜ਼ਰੂਰ ਹੋਵੇ ਅਤੇ ਉਸ ਇਕੱਤ੍ਰਤਾ ਵਿਚ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਹਾਰਾਜ ਜੀ ਦੇ ਆਦੇਸ਼ ਅਨੁਸਾਰ ਆਪ ਜੀ ਦੀ ਪ੍ਰਧਾਨਗੀ ਹੇਠ ਇਕ ਛੋਟੀ ਜਿਹੀ ਕਮੇਟੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ ਗਵਨ ਸ਼ਤਾਬਦੀ ਲਈ ਜ਼ਰੂਰ ਬ਼ਣ ਜਾਵੇ ਅਤੇ ਬਾਕਾਇਦਾ ਸਭ ਕੰਮ ਵੀ ਆਰੰਭ ਦਿਤੇ ਜਾਣ।

ਮਿ: ਹਾਕਿੰਨਜ਼ ਦਾ ਐਡਰੈਸ ਸਨੇਹੀ ਜੀ ਨੇ ਆਪ ਜੀ ਨੂੰ ਦੱਸ ਹੀ ਦਿਤਾ ਸੀ। ਉਸ ਤੋਂ ਇਲਾਵਾ ਆਪ ਜੀ ਨੇ ਇਸ ਪ੍ਰੋਗਰਾਮ ਬਾਰੇ ਮਿ........ ਅਤੇ ਮਿ. ਅੰਮ੍ਰਿਤ ਲਾਲ ਜਿੰਦਲ 49, ਚਾਰਲੋਟੇ ਸਟਰੀਟ, ਵਾਲਸਲ, ਸਟਾਫ ਨੂੰ ਵੀ ਪ੍ਰੋਗਰਾਮ ਬਾਰੇ ਦੱਸ ਦੇਣਾ ਅਤੇ ਉਹ ਜ਼ਰੂਰ ਸ੍ਰੀ ਸਤਿਗੁਰੂ ਜੀ ਨੂੰ ਮਿਲਣ।

ਹੋਰ ਸਭ ਠੀਕ ਹੈ, ਸਾਰੇ ਪ੍ਰਵਾਰ ਯੋਗ, ਗਿਆਨੀ ਕੇਸਰ ਸਿੰਘ ਜੀ, ਸਵਰਨ ਸਿੰਘ ਜੀ ਤੇ ਹੋਰ ਸਭ ਸਜਣਾਂ ਮਿੱਤਰਾਂ ਯੋਗ ਨਮਸਕਾਰ।

ਦਾਸ :

ਗੁਰਭਜਨ ਸਿੰਘ ਨਾਮਧਾਰੀ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਿੱਜੀ ਸਕੱਤਰ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਦਮਦਮਾ
29 ਮਾਘ 2029

ਸਤਿਕਾਰਯੋਗ ਭੌਮਰਾ ਜੀ,

ਸਤਿ ਸ੍ਰੀ ਅਕਾਲ !

ਆਪ ਦੇ ਪੱਤਰ ਮਿਤੀ 28-1-73 ਤੋਂ ਇਹ ਜਾਣਕੇ ਪ੍ਰਸੰਨਤਾ ਹੋਈ ਕਿ ਆਪ ਨੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਮੰਨਦਿਆਂ ਹੋਇਆਂ ਸੰਤ ਬਲਵੰਤ ਸਿੰਘ ਜੀ ਨੂੰ Officite ਕਰ ਦਿਤਾ ਹੈ।ਸ੍ਰੀ ਸਤਿਗੁਰੂ ਜੀ ਆਪ ਤੇ ਪ੍ਰਸੰਨ ਹਨ ਅਤੇ ਆਪ ਤੋਂ ਉਮੀਦ ਰਖਦੇ ਹਨ ਕਿ ਆਪ ਹਰ ਪ੍ਰਕਾਰ ਸੰਤ ਬਲਵੰਤ ਸਿੰਘ ਨੂੰ ਸਹਿਯੋਗ ਦੇ ਕੇ ਉਸਾਰੂ ਕੰਮ ਕਰਵਾਉਂਦੇ ਰਹੋਗੇ ਅਤੇ ਸੰਗਤ ਦੇ ਇਕੱਠ ਲਈ ਹਮੇਸ਼ਾ ਯਤਨਸ਼ੀਲ ਰਹੋਗੇ।

ਦਾਸ :
ਗੁਰਭਜਨ ਸਿੰਘ ਨਾਮਧਾਰੀ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਸਿਰਸਾ 4 ਹਾੜ੍ਹ 2029

ਸਤਿਕਾਰਯੋਗ ਭੰਮਰਾ ਜੀ,

ਸਪ੍ਰੇਮ ਸਤਿ ਸ੍ਰੀ ਅਕਾਲ !

ਹੁਣੇ ਹੀ ਇਕ ਤਾਰ ਆਪ ਜੀ ਦੀ ਸੇਵਾ ਵਿਚ ਭੇਜੀ ਹੈ। ਉਸ ਅਨੁਸਾਰ ਕਿਰਪਾ ਕਰਕੇ ਹੇਠ ਲਿਖੇ ਸਜਣਾਂ ਲਈ Sponsorship Declaration ਭੇਜ ਦਿਓ ਜੀ :

1. ਸੰਤ ਗੁਲਜ਼ਾਰ ਸਿੰਘ
2. ਸੰਤ ਬਲਕਾਰ ਸਿੰਘ
3. ਪੰਡਿਤ ਗੋਪਾਲ ਸਿੰਘ ਜੀ
4. ਜਥੇਦਾਰ ਗਿਆਨ ਸਿੰਘ
5. ਸੰਤ ਬਲਵੰਤ ਸਿੰਘ
6. ਸ੍ਰੀ ਮਨੋਹਰ ਸਿੰਘ
7. ਸ੍ਰ. ਗਿਆਨ ਸਿੰਘ ਹੰਸਪਾਲ
8. ਸ੍ਰ. ਰਾਜਾ ਸਿੰਘ
9. ਸੰਤ ਦਰਸ਼ਨ ਸਿੰਘ
10. ਸੰਤ ਖ਼ਜ਼ਾਨ ਸਿੰਘ
11. ਗੁਰਭਜਨ ਸਿੰਘ ਨਾਮਧਾਰੀ
12. ਨਿਰਮਲ ਸਿੰਘ
13. ਸ੍ਰ. ਸੇਵਾ ਸਿੰਘ (ਇਹ ਨਾਮ ਤਾਰ ਵਿਚੋਂ ਰਹਿ ਗਿਆ ਸੀ)

ਇਹਨਾਂ ਸਰੀਰਾਂ ਵਿਚੋਂ ਵਧ ਤੋਂ ਵਧ 7 ਜਾਂ 8 ਸਰੀਰ ਆਉਣਗੇ। ਬਾਕੀਆਂ ਦੇ ਨਾਮ ਇਸ ਕਰਕੇ ਲਿਖੇ ਹਨ ਕਿ ਸ਼ਾਇਦ ਅਖ਼ੀਰ ਤੇ ਜਾਕੇ ਕੋਈ ਪ੍ਰੋਗਰਾਮ ਬਣ ਜਾਵੇ ਤਾਂ ਫਿਰ ਨਵਾਂ Declaration ਨਾ ਮੰਗਵਾਉਣਾ ਪਵੇ।

ਸ੍ਰੀ ਸਤਿਗੁਰੂ ਜੀ ਤੇ ਮਾਤਾ ਜੀ ਇਕ ਸੇਵਕ ਸਮੇਤ ਬੈਂਕਾਕ ਤੋਂ ਸਿੱਧੇ ਲੰਡਨ ਪਹੁੰਚਣਗੇ। ਸਭ ਪ੍ਰਵਾਰ ਯੋਗ ਸਤਿ ਸ੍ਰੀ ਅਕਾਲ।

ਦਾਸ :

ਗੁਰਭਜਨ ਸਿੰਘ (ਨਾਮਧਾਰੀ)

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਿੱਜੀ ਸਕੱਤਰ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਫਿਲੌਰ
13 ਹਾੜ੍ਹ 2029

ਸਤਿਕਾਰਯੋਗ ਭੰਮਰਾ ਜੀ,

ਸਪ੍ਰੇਮ ਸਤਿ ਸ੍ਰੀ ਅਕਾਲ !

ਮੇਰੀ ਪਹਿਲਾਂ ਦਿੱਤੀ ਤਾਰ ਮੁਤਾਬਕ ਇਕ Affidavit ਪਹੁੰਚ ਗਿਆ ਹੈ ਇਸ ਲਈ ਬਹੁਤ ਧੰਨਵਾਦ। ਦੋ ਤਾਰਾਂ ਹੋਰ ਦਿਤੀਆਂ ਸਨ, ਮਿਲ ਗਈਆਂ ਹੋਣਗੀਆਂ। ਕ੍ਰਿਪਾ ਕਰਕੇ ਇਹਨਾਂ ਸਜਨਾਂ ਲਈ ਵੀ Affidavit ਭੇਜ ਦੇਣਾ ਜੀ। ਸਾਰਾ ਕਿਰਾਇਆ ਇਧਰੋਂ ਹੀ ਖਰਚ ਕਰ ਲਿਆ ਜਾਵੇਗਾ ਅਤੇ ਉਧਰ ਆਪ ਸਭ ਨਾਲ ਕਿਰਾਏ ਦੀ Adjustment ਹੋ ਜਾਵੇਗੀ। ਰਾਗੀ, ਪ੍ਰਚਾਰਕ ਆਦਿ ਇਥੋਂ ਸਿੱਧੇ ਲੰਡਨ ਪਹੁੰਚਣਗੇ। ਸ੍ਰੀ ਸਤਿਗੁਰੂ ਜੀ, ਮਾਤਾ ਜੀ ਅਤੇ ਸੰਤ ਬਲਕਾਰ ਸਿੰਘ ਜੀ ਬੈਂਕੋਕ ਤੋਂ ਲੰਡਨ 8-7-72 ਨੂੰ ਪਹੁੰਚ ਜਾਣਗੇ। Flight & Time ਵਗੈਰਾ ਬੈਂਕੋਕ ਤੋਂ ਟੈਲੀਫੋਨ ਰਾਹੀਂ ਦੱਸ ਦਿਤਾ ਜਾਵੇਗਾ।

ਮਾਨ-ਪੱਤਰ ਸਬੰਧੀ ਬੇਨਤੀ ਹੈ ਕਿ ਆਪ ਕਿਰਪਾ ਕਰਕੇ ਇਸ ਆਈਟਮ ਨੂੰ ਛੱਡ ਦਿਓ, ਕਿਉਂਕਿ ਜੇ ਕੋਈ ਗੈਰ ਨਾਮਧਾਰੀ ਸ੍ਰੀ ਸਤਿਗੁਰੂ ਜੀ ਨੂੰ ਮਾਨ-ਪੱਤਰ ਦੇਣ, ਤਾਂ ਸੋਭਦਾ ਹੈ।ਨਾਮਧਾਰੀ ਸੰਗਤ ਸ੍ਰੀ ਸਤਿਗੁਰੂ ਜੀ ਦਾ ਆਪਣਾ ਘਰ ਹੈ।ਆਪਣੇ ਘਰ ਜਾਣ ਤੇ ਮਾਨ-ਪੱਤਰ ਕੈਸਾ ?

ਹੋਰ ਸਭ ਠੀਕ ਹੈ।

ਦਾਸ
ਗੁਰਭਜਨ ਸਿੰਘ ਨਾਮਧਾਰੀ



**Namdhari**
*TRAVELS*
SATGURU PARTAP SINGH MARKET
GURDWARA ROAD, KAROL BAGH,
NEW DELHI-110005 (INDIA)
Ph. : 567786 Cable : SATTVIKA

ਆਦਰਨੀਯ ਭੰਮਰਾ ਜੀ,

3-9-1977

ਸਪ੍ਰੇਮ ਸਤਿ ਸ੍ਰੀ ਅਕਾਲ !

ਲਗਦਾ ਹੈ ਕਿ ਬਹੁਤ ਬਹੁਤ ਬਹੁਤ Busy ਹੋ ਗਏ ਹੋ, ਕੀ ਇਹ ਗੱਲ ਠੀਕ ਹੈ? ਨਾ ਕੋਈ ਚਿੱਠੀ, ਨਾ ਪੱਤਰ ਨਾ ਸੁਨੇਹਾ। ਕੀ Social Life ਤਿਆਗ ਦਿਤੀ ਹੈ? ਇਹ ਹੋ ਸਕਦਾ ਹੈ ਕਿ ਆਦਮੀ Society ਵਲੋਂ ਤੰਗ ਆਕੇ ਕਈ ਵਾਰੀ ਆਪਣੇ ਮਨ ਨਾਲ ਫੈਸਲੇ ਕਰੇ ਕਿ ਹੁਣ Social Life ਤਿਆਗਕੇ ਆਪਣੇ Business ਵੱਲ ਤੇ ਨਿਰੋਲ ਆਪਣੇ ਹੀ Business ਵੱਲ ਧਿਆਨ ਦੇਣਾ ਹੈ, ਹੋਰ ਕਿਸੇ ਪਾਸੇ ਧਿਆਨ ਨਹੀ ਦੇਣਾ, ਪਰ ਜਿਸ ਕਿਸੇ ਨੇ Society ਵਿਚ ਕਦੇ ਕੋਈ ਚੰਗਾ ਨਾਮ ਪਾਇਆ ਹੋਇਆ ਹੁੰਦਾ ਹੈ, ਜਿਸ ਕਿਸੇ Society ਲਈ ਚੰਗਾ ਕੀਤਾ ਹੋਇਆ ਹੁੰਦਾ ਹੈ, ਜਿਸ ਕਿਸੇ ਨੇ ਆਪਣਾ ਆਪ Society ਦੇ ਸਪੁਰਦ ਕੀਤਾ ਹੁੰਦਾ ਹੈ, ਉਸਨੂੰ Society ਵਲੋਂ ਟੁੱਟਣ ਲਗਿਆਂ ਪੀੜ ਜ਼ਰੂਰ ਹੁੰਦੀ ਹੈ। ਉਹ ਬਰਦਾਸ਼ਤ ਕਰਦਾ ਹੈ—ਜ਼ਬਾਨ ਦੰਦਾਂ ਹੇਠ ਦੇਕੇ ਵੀ ਦਿਨ ਗੁਜ਼ਰ ਕਰਦਾ ਹੈ, ਪਰ ਜਦੋਂ ਕਦੇ ਕੋਈ Irregularily ਵੇਖਦਾ ਹੈ ਤਾਂ ਉਸ ਕੋਲੋਂ "ਸੋਹਰੇ ਤਾਂ ਫੂਕ ਲਓ" ਕਹੇ ਬਿਨਾ ਨਹੀ ਰਿਹਾ ਜਾਂਦਾ। ਇਹ ਉਸਦੀ ਅੰਤਰ ਆਤਮਾ ਦੀ ਗੱਲ ਹੁੰਦੀ ਹੈ—ਜੋ Society ਨਾਲ, ਪ੍ਰਵਾਰ ਨਾਲ, ਭਾਈਚਾਰੇ ਨਾਲ ਕਿਸੇ ਬੰਧਨ ਵਿਚ ਮਜ਼ਬੂਰ ਹੁੰਦੀ ਹੈ। ਇਹੋ ਇਸ ਬੰਧਨ ਦੀ ਸੂਖਸ਼ਮਤਾ ਹੁੰਦੀ ਹੈ।

ਕੀ ਹਾਲ ਹੈ Grocery Shop ਦਾ ? ਮੈਂ ਵੀ ਕੋਸ਼ਿਸ਼ ਕਰ ਰਿਹਾ ਹਾਂ ਕਿ ਨਿਰੋਲ ਵਿਹਾਰੀ ਬਣ ਜਾਵਾਂ। ਹੁਣ ਆਪਾਂ ਵਿਹਾਰੀ ਬਣਕੇ ਮਿਲਿਆ ਕਰੀਏ। Society ਦੂਰ ਰਹਿ ਗਈ ਲਗਦੀ ਹੈ। ਨਵਾਂ ਕੰਮ ਸੀ - ਕਾਫੀ ਰੁਝਿਆ ਰਿਹਾ ਹਾਂ। Airlines ਤੋਂ ਹਰ ਪ੍ਰਕਾਰ ਦੀ Information ਲੈਣੀ, ਏਜੈਂਟਸ ਨਾਲ ਕਮਿਸ਼ਨ ਤਹਿ ਕਰਨੀਆਂ, ਤੁਸੀ ਸਭ ਜਾਣਦੇ ਹੋ, ਕਾਫੀ ਤੋਂ ਜ਼ਿਆਦਾ ਮਗਜ਼ਮਾਰੀ ਕਰਨੀ ਪਈ ਹੈ। ਅੱਜ ਕੁਝ ਸੇਹਤ ਵੀ ਠੀਕ ਨਹੀ, ਪਰ ਚਿੱਠੀ ਲਿਖ ਰਿਹਾ ਹਾਂ ਤੁਹਾਡੇ ਵੱਲ।

ਸਾਰੇ ਪ੍ਰਵਾਰ ਨੂੰ ਬੜੇ ਸਨੇਹ ਨਾਲ, ਪਿਆਰ ਨਾਲ, ਆਦਰ ਨਾਲ ਸਤਿਸ੍ਰੀ ਅਕਾਲ ਭੇਜਦਾ ਹਾਂ। ਉਮੀਦ ਹੈ ਆਪ ਵੀ ਚਿੱਠੀ ਲਿਖੋਗੇ।

ਆਪਦਾ ਆਪਣਾ :

ਗੁਰਭਜਨ ਸਿੰਘ ਨਾਮਧਾਰੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਮਿਤੀ : 4-3-1981

ਸਤਿਕਾਰਯੋਗ ਭੰਮਰਾ ਜੀ,

ਸਪ੍ਰੇਮ ਸਤਿ ਸ੍ਰੀ ਅਕਾਲ !

ਆਸ ਹੈ ਆਪ ਸਭ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਅਨੰਦ ਪ੍ਰਸੰਨ ਹੋਵੋਗੇ।

ਅਰਜ਼ ਇਹ ਹੈ ਕਿ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਸਨਮਾਨ ਵਿਚ ਨਾਮਧਾਰੀ ਸੰਗਤ ਵਲੋਂ ਇਕ ਸ਼ਾਨਦਾਰ ਸੁਆਗਤੀ ਸਮਾਰੋਹ ਦਿੱਲੀ ਦੇ ਵਿਗਿਆਨ ਭਵਨ ਵਿਚ 27-3-81 ਨੂੰ ਕੀਤਾ ਜਾ ਰਿਹਾ ਹੈ।ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬੇਨਤੀ ਹੈ ਕਿ ਆਪ ਇਸ ਸਮਾਰੋਹ ਵਿਚ ਸ਼ਾਮਲ ਹੋਵੋ ਅਤੇ 25-3-81 ਤਕ ਜ਼ਰੂਰ ਦਿੱਲੀ ਦਰਸ਼ਨ ਦਿਓ ਜੀ।

ਇਹ ਚਿੱਠੀ ਮਿਲਦਿਆਂ ਹੀ ਪ੍ਰੋਗਰਾਮ ਬਣਾ ਕੇ ਟੈਲੀਗ੍ਰਾਮ ਦੁਆਰਾ Inform ਕਰ ਦੇਣਾ ਜੀ ਤਾਂ ਜੋ ਆਪ ਨੂੰ ਅੱਗੋਂ Receive ਕੀਤਾ ਜਾ ਸਕੇ।

ਸਭ ਪ੍ਰਵਾਰ ਯੋਗ ਸਪ੍ਰੇਮ ਸਤਿ ਸ੍ਰੀ ਅਕਾਲ।

ਆਪ ਦਾ ਹਿਤੂ
ਗੁਰਭਜਨ ਸਿੰਘ ਨਾਮਧਾਰੀ

16-7-1968

ਐਮ.ਐਸ. ਦੁਖੀ
ਪਿੰਡ ਰੰਧਾਵਾ
ਡਾਕਘਰ ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਮਾਨਯੋਗ ਸਰਦਾਰ ਸਾਹਿਬ ਜੀਓ,......................................................................

ਮੈਨੂੰ ਖੁਸ਼ੀ ਹੈ ਕਿ ਆਪ ਜੀ ਨਾਮਧਾਰੀ ਖ਼ਿਆਲਾਂ ਦੇ ਹੋ। ਮੇਰੇ ਉਪਰ ਵੱਡੇ ਸਤਿਗੁਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੜੇ ਮਿੱਤਰ ਤੇ ਮਿਹਰਬਾਨ ਸਨ। ਸਮੇਂ ਸਮੇਂ ਮੈਨੂੰ ਦਰਸ਼ਨਾਂ ਲਈ ਕੋਲ ਸੱਦਦੇ ਹੀ ਰਹਿੰਦੇ ਸਨ। ਹੁਣ ਦੇ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਨ੍ਹਾਂ ਦੇ ਭਰਾਤਾ ਮਹਾਰਾਜ ਬੀਰ ਸਿੰਘ ਜੀ ਭੀ ਮੇਰੇ ਉਤੇ ਬੜੇ ਮਿਹਰਬਾਨ ਹਨ ਤੇ ਸਮੇ ਸਮੇਂ ਯਾਦ ਕਰਦੇ ਹੀ ਰਹਿੰਦੇ ਹਨ ਤੇ ਮੇਰੀ ਕੁਟੀਆ ਰੰਧਾਵੀ ਭੀ ਦੋ ਵਾਰ ਦਰਸ਼ਨ ਦੇ ਗਏ ਹਨ। ਸਤਿਗੁਰਾਂ ਦਾ ਸਕੱਤਰ ਸਵਰਨ ਸਿੰਘ 'ਸਨੇਹੀ' (ਇਹ ਸ਼ਾਹਪੁਰ ਫਿਲੌਰ ਕੋਲ ਦੇ ਹਨ) ਮੇਰੇ ਕੋਲੋਂ ਕਾਵਿ ਬ੍ਰਿਜ ਭਾਸ਼ਾ (ਸਾਹੁਕਤਾਵਲੀ, ਹਨੂਮਾਨ ਨਾਟਕ, ਭਾਵਰਾਮ੍ਰਿਤ, ਵੈਰਾਗ ਸ਼ਤਕ ਆਦਿ ਪੁਸਤਕਾਂ) ਲਗਭਗ ਚਾਰ ਸਾਲ ਤਕ ਪੜ੍ਹਦੇ ਰਹੇ ਹਨ ਤੇ ਅਜੇ ਵੀ ਸਮਾਂ ਲੱਭਣ ਤੇ ਆ ਜਾਂਦੇ ਹਨ। ਇਸੇ ਤਰ੍ਹਾਂ ਸੁਰ ਵਿਦਿਆ (ਗਿਆਨ ਸਰੋਦਾ) Charactor Reading ਤੇ Palmstry ਆਦਿ ਅਨੇਕ ਤਰ੍ਹਾਂ ਦੇ ਗ੍ਰੰਥ ਪੜ੍ਹਦੇ ਰਹੇ ਹਨ। ਪੰਥ ਪ੍ਰਕਾਸ਼ ਹੱਥ ਲਿਖਤ ਅਜੇ ਵੀ ਉਹ ਮੇਰਾ ਵਾਚ ਰਹੇ ਹਨ। ਇਸ ਤਰ੍ਹਾਂ ਉਹ ਮੇਰੇ ਘਨਿਸ਼ਟ ਪ੍ਰੇਮੀ ਹਨ। ਦਸ ਸਾਲ ਹੋਏ ਹਨ, ਮੈਂ ਅਮਰੀਕਾ, ਕੈਨੇਡਾ ਵਿਚ ਖੋਜ ਲਈ ਗਿਆ ਸਾਂ ਤੇ ਉਥੋਂ ਬਹੁਤ ਸਾਰੇ ਕਾਗ਼ਜ਼ ਪੱਤਰ ਖੋਜ ਕਰਕੇ ਲਿਆਇਆ ਹਾਂ। ਇਸ ਪੁਸਤਕ ਨੂੰ ਸਤਿਗੁਰੂ ਜੀ ਨੇ ਛਪਵਾਉਣ ਦਾ ਬਚਨ ਦਿਤਾ ਹੈ। ਮੈਨੂੰ 'ਸਤਿਜੁਗ' ਦੀ ਐਡੀਟਰੀ ਲਈ ਵੀ ਹੁਕਮ ਕੀਤਾ ਸੀ ਪਰ ਮੈਂ ਖ਼ਿਮਾ ਹੀ ਮੰਗ ਲਈ ਤੇ ਹੁਣ ਸਨਖ਼ਤਰਵੀ ਨੂੰ ਐਡੀਟਰੀ ਦੀ ਜ਼ਿੰਮੇਵਾਰੀ ਸੌਂਪੀ ਗਈ ਹੈ । ਮੇਰਾ ਦੱਸਣ ਦਾ ਮਤਲਬ ਹੈ ਕਿ ਭਾਵੇਂ ਮੈਂ ਨਾਮਧਾਰੀ ਨਹੀ ਹਾਂ, ਪਰ ਨਾਮਧਾਰੀ ਸੰਪਰਦਾ ਦੇ ਸੁਹਣੇ ਖ਼ਿਆਲਾਂ ਨਾਲ ਮੈਂ ਸਦਾ ਸਹਿਮਤ ਹਾਂ।........................................................................
........................................................................।

ਅਸੀ ਠੀਕ ਹਾਂ ਤੇ ਆਪ ਜੀ ਦੀ ਸੁਖ ਸਦਾ ਲੋੜਦੇ ਹਾਂ।

ਆਪ ਜੀ ਦਾ ਹਿਤੂ
ਮੁਨਸ਼ਾ ਸਿੰਘ 'ਦੁਖੀ'



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦ ਆਪ 1967 ਵਿਚ ਡੈਨਮਾਰਕ ਆਪਣੇ ਯੋਰਪ ਦੇ ਪਹਿਲੇ ਦੌਰੇ ਤੇ ਗਏ। ਨਾਲ ਖੜ੍ਹੇ ਹਨ, ਡੈਨਮਾਰਕ ਦਾ ਇਕ ਵਿਸ਼ੇਸ਼ ਅੰਗਰੇਜ਼ ਵਿਅਕਤੀ, ਸ੍ਰੀ ਕੇ.ਐਸ. ਭੰਮਰਾ ਤੇ ਸ੍ਰੀ ਵਾਸਦੇਵ ਸਿੰਘ ਭੰਮਰਾ ਤੇ ਹੋਰ ਸੱਜਣ ।

19.



ਸ੍ਰੀ ਸੰਜੇ ਗਾਂਧੀ ਦੇ ਪਹਿਲੇ ਵਰ੍ਹੀਨੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਜੀ, ਸ੍ਰੀ ਰਾਜੀਵ ਗਾਂਧੀ ਤੇ ਗਿਆਨੀ ਜ਼ੈਲ ਸਿੰਘ ਜੀ। ਪਿਛੇ ਬੈਠੇ ਹਨ ਸ੍ਰੀ ਕੇ. ਐਸ. ਭੰਮਰਾ ਤੇ ਹੋਰ ਨਾਮਧਾਰੀ ਸੱਜਨ ।




20

ਸ੍ਰੀ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸਤਾਬਦੀ ਸਮਾਗਮ ਇੰਗਲੈਂਡ ਵਿਖੇ ਇਕ ਵਿਸੇਸ ਅੰਗਰੇਜ ਵਿਅਕਤੀ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮਿਲਣਾ, ਨਾਲ ਹਨ ਸ੍ਰੀ ਕੇ.ਐਸ. ਭੰਮਰਾ।



21

1973 ਨੂੰ ਸ੍ਰੀ ਭੈਣੀ ਸਾਹਿਬ ਮੇਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸ੍ਰੀ ਕੇ.ਐਸ. ਭੰਮਰਾ ਨੂੰ ਸਿਰੋਪਾ ਬਖ਼ਸ਼ਿਸ਼ ਕਰਦੇ ਹੋਏ ।



22

ਫਗਵਾੜਾ (ਪੰਜਾਬ) ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ। ਨਾਲ ਹਨ
ਸ੍ਰੀ ਕੇ.ਐਸ. ਭੰਮਰਾ, ਠਾਕਰ ਦਲੀਪ ਸਿੰਘ ਜੀ ਤੇ ਹੋਰ ਸੱਜਣ ।



ਸ੍ਰ. ਖੜਕ ਸਿੰਘ ਭੰਮਰਾ ਤੇ ਸ੍ਰੀਮਤੀ ਗਿਆਨ ਕੌਰ ਆਪਣੇ ਬੱਚਿਆਂ
ਅਮਰਜੀਤ ਸਿੰਘ - ਜਸਵਿੰਦਰ ਸਿੰਘ - ਸੁਰਜੀਤ ਕੌਰ ਤੇ ਪਲਵਿੰਦਰ ਸਿੰਘ ਨਾਲ ।

31-7-1968

ਐਮ.ਐਸ. ਦੁਖੀ
ਪਿੰਡ ਰੰਧਾਵਾ
ਡਾਕਘਰ ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਪਿਆਰੇ ਭੰਮਰਾ ਸਾਹਿਬ,

ਸਾਦਰ. ਸਤਿ ਸ੍ਰੀ ਅਕਾਲ !

........................................................................................................

ਸਰਦਾਰ ਭੰਮਰਾ ਸਾਹਿਬ ਜੀ ! ਮੈਂ ਹਰ ਜਗ੍ਹਾ ਤੋਂ ਚੰਗੀ ਗੱਲ ਸੁਣ ਲੈਣਾ ਚਾਹੁੰਦਾ ਹਾਂ। ਬਰਾਦਰੀਆਂ ਵਿਚ ਤੇ ਖਾਸ ਕਰਕੇ ਸਾਡੀ ਬਰਾਦਰੀ ਰੀਤਾਂ ਕੁਰੀਤਾਂ ਦੇ ਝਮੇਲੇ ਵਿਚ ਬਹੁਤ ਹੀ ਬੁਰੀ ਤਰ੍ਹਾਂ ਫਸੀ ਪਈ ਹੈ। ਦੇਖੋ ਨਾ ਭੰਮਰਾ ਸਾਹਿਬ, ਸ਼ਰਾਬਾਂ ਪੀਣ ਵਿਚ ਸਾਡਾ ਕੁਛ ਨਹੀ ਵਿਗੜਦਾ, ਭਰਾਵਾਂ ਵਲੋਂ ਭਰਾਵਾਂ ਨਾਲ ਲੜਣ ਤੇ ਮਾਰਨ ਵਿਚ ਸਾਡਾ ਕੁਛ ਨਹੀ ਵਿਗੜਦਾ, ਪਰ ਇਹਨਾਂ ਰਸਮਾਂ ਰੀਤਾਂ ਤੇ ਚੰਦਰੇ ਰਿਵਾਜਾਂ ਬਿਨਾ ਸਾਡੀ ਬਰਾਦਰੀ ਨਿਕੰਮੀ ਹੋ ਜਾਂਦੀ ਹੈ। ਹੈ ਕਿ ਨਾ ਅਨ੍ਹੇਰ। ਮਾਨਯੋਗ ਭੰਮਰਾ ਸਾਹਿਬ ! ਮੈਂ ਜਿੰਦਗੀ ਸੁਹਣੀ ਜ਼ਿੰਦਗੀ ਜੀਊਣ ਦਾ ਹਾਮੀ ਹਾਂ। ਚੰਦਰੀਆਂ ਰਸਮਾਂ ਰੀਤਾਂ ਦਾ ਮੈਂ ਧਾਰਨੀ ਨਹੀ ਹਾਂ। ਘੁੰਡ ਤੇ ਘੱਗਰੇ ਦਾ, ਗਹਿਣਿਆਂ ਦਾ, ਬਰਾਤਾਂ ਦਾ, ਇਕੱਠਾਂ ਦਾ ਤੇ ਫੋਕੇ ਵਿਖਾਵਿਆਂ ਦਾ ਮੈਂ ਮੁਦਈ ਨਹੀ ਹਾਂ। ਮੁਕਾਣਾਂ ਦਾ, ਭੈੜੀਆਂ ਰਸਮਾਂ ਰੀਤਾਂ ਦਾ ਮੈਂ ਹਾਮੀ ਨਹੀ ਹਾਂ। ਇਹੀ ਕਾਰਨ ਹੈ ਕਿ ਮੈਂ ਨਾਮਧਾਰੀ ਸੰਪਰਦਾ ਦੀਆਂ ਬਹੁਤ ਸਾਰੀਆਂ ਰੀਤਾਂ ਰਸਮਾਂ ਤੇ ਕੰਮਾਂ ਨੂੰ ਮੰਨਦਾ ਹਾਂ ਤੇ ਮੇਰਾ ਝੁਕਾਅ ਇਸ ਤਰਫ ਹੈ। ਨਾਮਧਾਰੀ ਸੰਪਰਦਾ ਸ਼ਰਾਬ ਨਹੀ ਪੀਂਦੀ । ਵਿਆਹ ਸਾਦੇ ਢੰਗ ਨਾਲ ਰੁਪਏ ਸਵਾ ਰੁਪਏ ਵਿਚ ਹੋ ਜਾਂਦੇ ਹਨ । ਗਹਿਣੀਆਂ ਕਾਰਨ ਇਹ ਗਹਿਣੇ ਨਹੀ ਪੌਂਦੇ, ਘੁੰਡ ਹੈ ਹੀ ਨਹੀ, ਭਾਵੇਂ ਘਰ ਆਕੇ ਕੋਈ ਕਿਵੇ ਭੀ ਅੱਡੀਆਂ ਚੁਕਕੇ ਫਾਹਾ ਲਵੇ, ਪਰ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਕਤਈ ਇਨ੍ਹਾਂ ਕੁਰੀਤਾਂ ਦੇ ਉਲਟ ਹਨ। ਇਸੇ ਹੀ ਤਰ੍ਹਾਂ ਸਦਾ ਸਾਫ ਤੇ ਸਸਤਾ ਲਿਬਾਸ ਵੀ ਜ਼ਰੂਰੀ ਸਮਝਿਆ ਜਾਂਦਾ ਹੈ। ........................................................................................,
..........................................................................................।

ਆਪ ਜੀ ਦਾ ਹਿਤੂ
ਮੁਨਸ਼ਾ ਸਿੰਘ 'ਦੁਖੀ'

17-8-1968

ਐਮ.ਐਸ. ਦੁਖੀ
ਪਿੰਡ ਰੰਧਾਵਾ
ਡਾਕਘਰ ਚੋਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਮਾਨਯੋਗ ਭੰਮਰਾ ਸਾਹਿਬ ਜੀ,

ਸਤਿ ਸ੍ਰੀ ਅਕਾਲ !........................................

.ਮੈਂ ਰੱਬੀ ਰਜਾ ਤੇ ਰਹਿਣ ਵਾਲਾ ਹਾਂ।ਮੇਰੀ ਨਜ਼ਰ 'ਸੰਜੋਗੀ ਮੇਲੇ' ਹੁੰਦੇ ਹਨ ਤੇ ਜੋ ਕੁਛ ਸਤਿਗੁਰੂ ਕਰਦਾ ਹੈ ਹੋ ਜਾਂਦਾ ਹੈ ਉਹੀ ਕੁਛ ਹੀ।ਰੰਕਾਂ ਤੋਂ ਰਾਜੇ ਤੇ ਰਾਜੇ ਤੋਂ ਰੰਕ ਕਰ ਦੇਵੇ ਉਸ 'ਸਤਿਗੁਰੂ' ਦੇ ਹੱਥ ਹੈਨ।ਬੰਦਾ ਕੁਛ ਭੀ ਨਹੀ ਕਰ ਸਕਦਾ।ਬੜੇ ਬੜੇ ਹੱਥੀ ਖਾਨ ਧਨੀ ਤੇ ਬਲੀਆਂ ਦੇ ਲੱਖ ਲੱਖ ਰੁਪਿਆ ਵਿਆਹਾਂ ਤੇ ਖਰਚਣ ਵਾਲਿਆਂ ਦੇ ਘਰੀ ਛਿੱਤਰ ਕਿਉਂ ਖੜਕਦਾ ਹੈ ਕਿਉਂਕਿ ਉਹ ਮਨਮੁਖ ਹਨ ਟੇਕ ਵਾਲੇ ਨਹੀ।............................................................................................................................................................।

ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਜੀ ਮੇਰੇ ਸੁਹਣੇ ਵਾਕਫ ਹਨ।ਸਵਰਗੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਨਾਲ ਬੜਾ ਪਿਆਰ ਕਰਦੇ ਸਨ। ਰਸਮਾਂ ਰੀਤਾਂ ਦਾ ਮੈਂ ਕਾਇਲ ਨਹੀ ਹਾਂ ਮੈਂ ਤਾਂ ਭਵਿਖ ਵੱਲ ਦੇਖਦਾ ਹਾਂ । ਜੇ ਸੁਭਾਗ ਜੋੜੀ ਜੁੜਕੇ ਚਲੇ ਤਾਂ ਦੁਖ ਸੁਖ ਦੀ ਭਿਆਲ ਰਹੇ।ਤਦ ਤਾਂ ਗੁਰੂ ਦੀ ਮੇਹਰ ਰਹਿੰਦੀ ਹੈ, ਨਹੀ ਤਾਂ ਭੰਮਰਾ ਸਾਹਿਬ ਜੀ ਲੱਖਾਂ ਰੁਪਏ ਖਰਚੇ ਹੋਏ ਭੀ ਕੁਛ ਨਹੀ ਸੰਵਾਰਦੇ ਤੇ ਇਹ ਹੈ ਸਭ ਕੁਛ ਸਤਿਗੁਰੂ ਦੇ ਹੱਥ ਵਸ । ਸਾਨੂੰ ਰਜਾ ਤੇ ਸਾਕਾਰ ਰਹਿਣਾ ਚਾਹੀਦਾ ਹੈ।.........................................................................................................................................।

ਆਪ ਜੀ ਦਾ ਦਾਸ
ਮੁਨਸ਼ਾ ਸਿੰਘ 'ਦੁਖੀ'

28-10-1968

ਐਮ.ਐਸ.ਦੁਖੀ
ਪਿੰਡ ਰੰਧਾਵਾ
ਡਾਕਘਰ ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਮਾਨਯੋਗ ਭੰਮਰਾ ਸਾਹਿਬ ਜੀ,

ਸਾਦਰ ਸਤਿ ਸ੍ਰੀ ਅਕਾਲ ਪ੍ਰਵਾਨ ਕਰਨੀ !

..........................................................................................

ਭੰਮਰਾ ਸਾਹਿਬ ਯਕੀਨ ਰਖੋ ਮੈਂ ਹੱਦੋਂ ਵਧ ਕੋਸ਼ਿਸ਼ ਕਰ ਰਿਹਾ ਹਾਂ। ਪਰ 'ਕਰੇ ਕਰਾਵੇ ਆਪੇ ਆਪ' ਦੇ ਮਹਾਂ ਵਾਕ ਅਨੁਸਾਰ ਹੁੰਦਾ ਉਹੀ ਕੁਛ ਹੈ ਜੋ ਸਤਿਗੁਰੂ ਸੱਚੇ ਪਾਤਸ਼ਾਹ ਮਨਜ਼ੂਰ ਹੁੰਦਾ ਹੈ। 25-10-68 ਸ਼ੁਕਰਵਾਰ ਨੂੰ ਇਕ ਹੁਕਮਨਾਮਾ ਸਤਿਗੁਰਾਂ ਦਾ ਲੈਕੇ ਅੰਮ੍ਰਿਤਸਰ ਤੋਂ ਹਲਕਾਰਾ ਲਿਆਇਆ ਕਿ "ਦੁਖੀ ! ਛਨਿਛਰਵਾਰ ਨੂੰ ਬਾਹਰ ਨਾ ਜਾਣਾ ਅਸੀ ਆ ਰਹੇ ਹਾਂ।" ਭੰਮਰਾ ਸਾਹਿਬ ਸਾਨੂੰ ਸਾਰਿਆਂ ਨੂੰ ਹੀ ਖੁਸ਼ੀਆਂ ਚੜ੍ਹ ਗਈਆਂ ਤੇ ਕੁੱਲੀ ਨੂੰ ਝਾੜਣ ਪੋਚਣ ਤੇ ਧੋਣ ਧੁਲਾਈ ਸਫਾਈ ਕਰਨ ਲਗ ਪਏ। ਕੁਰਸੀਆਂ ਬਾਹਰ ਰੱਖੀਆਂ ਸੁਹਣੀ ਚਾਦਰ ਵਿਛਾਈ ਤੇ ਧੂਪ ਧੁਖਾਈ। ਰਾਤ ਸਾਰੀ ਰਾਤ "ਵਾਹਿਗੁਰੂ ਵਾਹਿਗੁਰੂ" ਜਪਦਿਆਂ ਹੀ ਲੰਘੀ। ਪਰ ਸਵੇਰੇ ਤੋਂ ਰਾਤ ਤਕ ਉਡੀਕਦੇ ਰਹੇ। ਬਾਈਸਿਕਲਾਂ ਵਾਲੇ ਖ਼ਬਰਾਂ ਲਿਆਏ ਕਿ "ਕਲ੍ਹ ਨੂੰ ਕ੍ਰਿਪਾ ਹੋਵੇਗੀ।" ਕਲ੍ਹ ਵੀ ਲੰਘ ਗਿਆ। ਫੇਰ ਐਤਵਾਰ ਦੀ ਉਡੀਕ ਲਗੀ, ਸਤਿਗੁਰ ਸੱਚੇ ਪਾਤਸ਼ਾਹ ਐਨੇ ਰੁੱਝੇ ਹੋਏ ਸਨ ਕਿ ਦਸੀ ਪਿੰਡੀ ਜਾਕੇ ਫੇਰ ਸਾਡੇ ਤਾਰਨ ਆਉਣਾ ਸੀ। ਐਤਵਾਰ ਵੀ ਲੰਘ ਗਿਆ, ਇਕ ਸੰਤ ਮਹਾਤਮਾ ਧੁਲੇਤੇ ਅਕਾਲ ਚਲਾਣਾ ਕਰ ਗਏ ਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਦਾ ਹੁਕਮਨਾਮਾ ਆ ਗਿਆ ਕਿ "ਹੁਣ ਕਦੇ ਫੇਰ ਆਵਾਂਗੇ।"

ਇਉਂ ਮੇਰੇ ਜਾਣ ਆਉਣ ਦਾ ਸਤਿਗੁਰਾਂ ਦੀ ਆਮਦ ਦੀ ਖੁਸ਼ੀ ਵਿਚ—ਸਾਰਾ ਹੀ ਪ੍ਰੋਗਰਾਮ ਅਪਸੈਟ ਹੋ ਗਿਆ ਹੈ। ਅਜੇ ਭੀ ਮੈਂ ਸਤਿਗੁਰ ਸੱਚੇ ਪਾਤਸ਼ਾਹ ਜੀ ਦਾ ਰਾਹ ਹੀ ਵੇਖ ਰਿਹਾ ਹਾਂ। ..........................................................
ਅੱਜ ਹੀ ਮੈਂ ਚਾਰ ਕਾਪੀਆਂ ਬੁੱਕ ਪੋਸਟ ਰਾਹੀ ਆਪ ਜੀ ਨੂੰ 'ਦੁਖੀ ਜੀਵਨ' ਦੀਆਂ ਭੇਜ ਚੁਕਾ ਹਾਂ। ਫਿਕਰ ਨਾ ਕਰੋ ਗੁਰੂ ਭਲੀ ਹੀ ਕਰੇਗਾ। ਮੈਂ ਵਧ ਤੋਂ ਵਧ ਕੋਸ਼ਿਸ਼ ਕਰ ਰਿਹਾ ਹਾਂ, ਪਰ ਪੰਜਾਬ ਵਿਚ ਹੀ ਨਹੀ ਸਗੋਂ ਦੇਸ਼ ਵਿਚ ਹੀ ਹਾਲਾਤ ਬੜੇ ਭਿਆਨਕ ਹੋ ਰਹੇ ਹਨ। ਅਫਸਰਾਂ ਦੇ ਭਾ ਦੀ ਬਣੀ ਹੋਈ ਹੈ, ਪਰ ਹਰ ਹਾਲਤ ਵਿਚ ਬੰਦਾ ਕੁਛ ਨਹੀ ਕਰ ਸਕਦਾ। ਸਤਿਗੁਰੂ ਸੱਚੇ ਪਾਤਸ਼ਾਹ ਨੂੰ ਜੋ ਮਨਜ਼ੂਰ ਹੁੰਦਾ ਹੈ ਓਹੀ ਹੀ ਹੁੰਦਾ ਹੈ।

—ਮੁਨਸ਼ਾ ਸਿੰਘ 'ਦੁਖੀ'

15-11-1968

ਐਮ.ਐਸ. ਦੁਖੀ
ਪਿੰਡ ਰੰਧਾਵਾ
ਡਾਕਖਾਨਾ ਢੱਡੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਪਿਆਰੇ ਤੇ ਮਾਨਯੋਗ ਭੰਮਰਾ ਸਾਹਿਬ !

.....................................................................................

ਸਾਦਰ ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇਂ, ਬੱਚਿਆਂ ਨੂੰ ਪਿਆਰ। ਮੈਂ ਰਾਤ ਐਮ.ਪੀ. (ਮੱਧ ਪ੍ਰਦੇਸ਼) ਤੋਂ ਵਾਪਸ ਆਇਆ ਹਾਂ। 57 ਘੰਟੇ ਰੇਲ ਬਸਾਂ ਦੇ ਸਫਰ ਨੇ ਸਰੀਰ ਭੰਨ ਸਿਟਿਆ ਹੈ। ਏਨੇ ਚਿਰ ਵਿਚ ਅਮਰੀਕਾ ਤੋਂ ਮੁੜ ਆਈਦਾ ਹੈ। ਖ਼ੈਰ !

18-11-68 ਨੂੰ ਲੁਧਿਆਣੇ ਵਿਚ ਵੀਰ ਕਰਤਾਰ ਸਿੰਘ ਸਰਾਭਾ ਤੇ ਹੋਰ 7 ਦੇਸ਼ ਭਗਤਾਂ ਲਈ ਫਾਂਸੀ ਚੜ੍ਹਕੇ ਸ਼ਹਾਦਤ ਪ੍ਰਾਪਤ ਕਰਨ ਦਾ ਦਿਨ ਹੈ, ਇਸ ਲਈ ਸਜਣਾਂ ਮਿੱਤਰਾਂ ਦੀ ਖਿਚ ਨਾਲ ਲੁਧਿਆਣੇ ਮੀਟਿੰਗ ਉਤੇ ਜਾਣਾ ਜ਼ਰੂਰੀ ਜਿਹਾ ਹੋ ਗਿਆ ਹੈ। ਭਾਰਤ ਵਿਚੋਂ ਦੂਰੋਂ ਦੂਰੋਂ ਦੇਸ਼ ਭਗਤ ਸਪੀਕਰ ਆ ਰਹੇ ਹਨ। ਮੈਨੂੰ ਭੀ ਇਹਨਾਂ ਵਿਚ ਹੀ ਨਿਕੰਮੇ ਜੇਹੇ ਨੂੰ ਮਾਣ ਬਖਸ਼ਦੇ ਹਨ। ਜਿਵੇਂ ਬਾਬਾ ਸੋਹਨ ਸਿੰਘ ਭਕਨਾ, ਪ੍ਰਿਥਵੀ ਸਿੰਘ ਆਜ਼ਾਦ, ਤੇਜਾ ਸਿੰਘ ਸੁਤੰਤਰ, ਗੋਂਦਾ ਸਿੰਘ, ਬਾਬਾ ਦਸੌਂਦਾ ਸਿੰਘ ਤੇ ਗਿਆਨੀ ਸਜਨ ਸਿੰਘ ਆਦਿ।..................................................

.........................................................................................।

ਕੁਰੱਪਸ਼ਨ ਬਾਰੇ ਕੀ ਪੁੱਛਦੇ ਹੋ ਸਾਡੇ ਬੰਦਿਆਂ ਨੇ ਥਾਂ ਥਾਂ ਅਨ੍ਹੇਰ ਮਚਾਕੇ ਆਪਣਾ ਆਪ ਗਵਾਇਆ ਹੈ। ਭਾਰਤ ਵਿਚ ਭੀ ਹਾਲਤ ਖਰਾਬ ਹੀ ਹਨ। ਵਿਦਿਆਰਥੀ ਮਾਨੋਂ ਤਬਾਹ ਹੀ ਹੋ ਰਹੇ ਹਨ। ਬਹੁਤ ਬੁਰੀ ਹਾਲਤ ਹੈ।

ਮੇਰੇ ਪਿਛੋਂ ਹੀ ਸ੍ਰੀ ਸਤਿਗੁਰਾਂ ਜੀ ਵਲੋਂ ਸ੍ਰੀ ਸਵਰਨ ਸਿੰਘ 'ਸਨੇਹੀ' ਸ਼ਾਹਪੁਰ ਵਾਲੇ ਆਏ ਸਨ। ਉਹ ਸਾਡੇ ਘਰ ਦਿਆਂ ਬੰਦਿਆਂ ਵਾਂਗ ਹੀ ਹਨ ਸਾਰਾ ਹਾਲ ਚਾਲ ਦਸ ਗਏ ਹਨ। ਥੜੇ ਚੀਮੀ ਭੀ 15, 16 ਤੇ 17 ਤਿੰਨ ਦਿਨ ਅੱਜ ਭਲਕੇ ਤੇ ਪਰਸੋਂ ਮੀਟਿੰਗ ਹੈ ਪਰ ਮੈਂ ਨਹੀ ਜਾਵਾਂਗਾ ਬਹੁਤ ਥਕਾ ਹੋਇਆ ਹਾਂ। ਕਲ੍ਹ ਨਹਿਰੂ ਦਾ ਜਨਮ ਦਿਨ ਗੋਰਾਈ ਮਨਾ ਰਹੇ ਸਨ ਪਰ ਮੈਂ ਬੇਹੱਦ ਥਕਾ ਹੋਇਆ ਹੋਣ ਕਰਕੇ ਨਹੀ ਜਾ ਸਕਿਆ।

ਮੇਰੇ ਕੋਲ ਅਮਰੀਕਾ, ਕੈਨੇਡਾ, ਇੰਗਲੈਂਡ ਤੇ ਅਫਰੀਕਾ ਆਦਿ ਦੇਸਾਂ ਵਿਚਲੀਆਂ ਬਹੁਤ ਸਾਰੀਆਂ ਫੋਟੋ ਪਈਆਂ ਹਨ। ਅਖ਼ਬਾਰਾਂ ਵਿਚ ਵੀ ਛਪੀਆਂ ਹੋਈਆਂ ਤੇ ਪਾਰਟੀਆਂ ਵਿਚਲੀਆਂ ਭੀ ਤੇ ਲੈਕਚਰ ਦੇਂਦੇ ਹੋਏ ਦੀਆਂ ਭੀ ਹਨ। ਦੇਖੋ ਜੇ ਸਤਿਗੁਰੂ ਨੂੰ ਭਾਇਆ ਤੇ ਜੀਵਨ ਵਿਚ ਇਹ ਚਾਉ ਪੂਰਾ ਹੋ ਗਿਆ ਤਾਂ ਸਾਰੇ ਹੀ ਬਲਾਕ ਤੇ ਹੋਰ ਮਾਨ ਪੱਤਰ ਆਦਿ ਵੀ ਛਪਵਾਵਾਂਗਾ ਪਰ ਇਸ ਲਈ ਢੇਰ ਖਰਚੇ ਦੀ ਲੋੜ ਹੈ । ਮੈਂ ਆਪਣਾ ਨਿਕੰਮਾ ਜੇਹਾ ਜੀਵਨ ਵੀ ਲਿਖਣ ਲਗ ਪਿਆ ਹਾਂ। ਇਹ ਤਿੰਨ ਚਾਰ ਸੌ ਸਫੇ ਦੀ ਪੁਸਤਕ ਹੋ ਜਾਣ ਦਾ ਖ਼ਿਆਲ ਹੈ। ਦੱਸੋ ਖਾਂ ਭਲਾ ਜੇ ਮੇਰੇ ਇੰਗਲੈਂਡ ਵਿਚ ਆਕੇ ਪੰਜ ਦਸ ਲੈਕਚਰ ਹੋ ਜਾਣ ਤਦ ਅੱਛਾ ਨਾ ਹੋਵੇ?ਸ੍ਰੀ ਗੁਰਬਖ਼ਸ਼ ਸਿੰਘ ਸ਼ੌਕ ਤੇ ਹੋਰ ਵੀ ਬਹੁਤ ਸਾਰੇ ਮੇਰੇ ਅਜ਼ੀਜ਼ ਤੁਹਾਡੇ ਇਰਦ ਗਿਰਦ ਹਨ। ਅਮੋਲਕ, ਅਵਤਾਰ ਸਿੰਘ ਐਮ.ਏ ਗਿਆਨੀ ਰਤਨ ਸਿੰਘ ਰਤਨ ਤੇ ਹੋਰ ਚਾਲ੍ਹੀ ਪੰਜਾਹ ਪ੍ਰੇਮੀ ਤਾਂ ਮੈਨੂੰ ਚੰਗੀ ਤਰ੍ਹਾਂ ਪ੍ਰੇਮ ਕਰਨ ਵਾਲੇ ਹਨ।

ਚਿੱਠੀ ਲਿਖ ਹੀ ਰਿਹਾ ਹਾਂ ਕਿ ਕਈ ਸਜਣ ਮਿੱਤਰ ਮਿਲਣ ਵਾਲੇ ਆ ਗਏ ਹਨ, ਹੁਣ ਹੋਰ ਗੱਲਾਂ ਅਗਲੀ ਚਿੱਠੀ ਵਿਚ ਹੀ ਲਿਖਾਂਗਾ।

ਸਾਦਰ ਸਤਿ ਸ੍ਰੀ ਅਕਾਲ।

ਤੁਹਾਡਾ ਆਪਣਾ
ਮੁਨਸ਼ਾ ਸਿੰਘ 'ਦੁਖੀ'

3-1-1969

ਐਮ.ਐਸ. ਦੁਖੀ
ਪਿੰਡ ਰੰਧਾਵਾ
ਡਾਕਘਰ ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਸ੍ਰੀ ਭੰਮਰਾ ਸਾਹਿਬ ਜੀ,

ਸਾਦਰ ਸਤਿ ਸ੍ਰੀ ਅਕਾਲ !

..........................................................................................................

ਸ੍ਰੀ ਸਤਿਗੁਰੂ ਜੀ ਬਾਰੇ ਮੈਂ ਤੁਹਾਨੂੰ ਪਿਛਲੀ ਚਿੱਠੀ ਵਿਚ ਲਿਖਿਆ ਸੀ। ਅੱਜ ਹੀ ਹਜ਼ੂਰ ਵਲੋਂ ਫੇਰ ਚਿੱਠੀ ਆਈ ਹੈ ਉਨਾਂ ਮੈਨੂੰ 15 ਜਨਵਰੀ ਦੀ ਰਾਤ ਨੂੰ ਜਾਂ 16 ਜਨਵਰੀ ਸਵੇਰੇ ਸ੍ਰੀ ਭੈਣੀ ਸਾਹਿਬ ਵਿਚ ਮਿਲਣ ਨੂੰ ਕਿਹਾ ਹੈ। ਆਪ ਜੀ ਦਾ ਹੁਕਮ ਇਸ ਤਰ੍ਹਾਂ ਹੈ "ਆਪ ਕਿਰਪਾ ਕਰਕੇ 15-1-68 ਸ਼ਾਮ ਨੂੰ ਜਾਂ 16-1-68 ਨੂੰ ਸਵੇਰੇ ਸ੍ਰੀ ਭੈਣੀ ਸਾਹਿਬ ਪੁੱਜਣ ਦਾ ਕਸ਼ਟ ਕਰਕੇ ਧੰਨਵਾਦੀ ਬਣਾਓ। ਸਤਿਗੁਰੂ ਜੀ ਆਪ ਜੀ ਨਾਲ ਜ਼ਬਾਨੀ ਕੁਝ ਬਚਨ ਬਿਲਾਸ ਕਰਨਾ ਚਾਹੁੰਦੇ ਹਨ।"

ਸੋ ਭੰਮਰਾ ਸਾਹਿਬ ਜੀ ! ਹੁਣ ਮੈਂ 16-1-69 ਵੀਰਵਾਰ ਨੂੰ ਸ੍ਰੀ ਸਤਿਗੁਰਾਂ ਦੇ ਦਰਸ਼ਨਾਂ ਲਈ ਭੈਣੀ ਸਾਹਿਬ ਪੁੱਜਾਂਗਾ।

ਭਾਵੇਂ ਡਰ ਬਹੁਤ ਲਗ ਰਿਹਾ ਹੈ ਕਿ ਸ੍ਰੀ ਸਤਿਗੁਰੂ ਜੀ ਪਤਾ ਨਹੀਂ ਕੀ ਹੁਕਮ ਦੇਣਗੇ, ਪਰ ਇਕ ਗੱਲ ਦੀ ਪੂਰਨ ਆਸ ਹੈ ਤੇ ਭਰੋਸਾ ਹੈ ਕਿ ਸਤਿਗੁਰੂ ਜੀ ਜੋ ਭੀ ਹੁਕਮ ਕਰਨਗੇ ਉਹ ਸਾਡੇ ਭਲੇ ਲਈ ਹੀ ਕਰਨਗੇ ਕਿਉਂਕਿ ਉਨ੍ਹਾਂ ਵਿਚ ਕਿਸੇ ਲਈ ਬੁਰਾਈ ਐਸ ਹੈ ਹੀ ਨਹੀਂ।

ਰਬੜ (ਸਟੈਂਪ) "੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ" ਮੈ ਆਪ ਬਣਵਾਕੇ ਲੈ ਆਵਾਂਗਾ ਤੇ ਨਵੇਂ ਸਾਲ ਦੀ ਜੰਤਰੀ ਭੀ (ਗੁਰਮੁਖੀ ਵਿਚ) ਜ਼ਰੂਰ ਲਈ ਆਵਾਂਗਾ। ਹੋਰ ਕੋਈ ਚੀਜ਼ ਹੋਵੇ ਤਾਂ ਲਿਖਣਾ। ਮੈਂ ਧੰਨ ਭਾਗ ਸਮਝਕੇ ਲਿਆਵਾਂਗਾ।..........................................................................

ਸਾਦਰ ਸਤਿ ਸ੍ਰੀ ਅਕਾਲ।

—ਮੁਨਸ਼ਾ ਸਿੰਘ 'ਦੁਖੀ'

18-1-1969

ਐਮ.ਐਸ. ਦੁਖੀ
ਪਿੰਡ ਰੰਧਾਵਾ
ਡਾਕਘਰ ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਮਾਨਯੋਗ ਭੰਮਰਾ ਸਾਹਿਬ,

ਸਾਦਰ ਸਤਿ ਸ੍ਰੀ ਅਕਾਲ !

..............................................................................................................

..............................................................................................।

ਪਰਸੋ ਮੈਂ ਸਤਿਗੁਰਾਂ ਨੂੰ ਭੀ 'ਭੈਣੀ ਸਾਹਿਬ' ਜਾਕੇ ਮਿਲ ਆਇਆ ਹਾਂ, ਇੱਕਲ ਵਿਚ ਬੈਠਕੇ ਖੂਬ ਡੇਢ ਘੰਟਾ ਪ੍ਰੇਮ ਭਰੀਆ ਗੱਲਾਂ ਹੋਈਆਂ। ਕੀ ਲਿਖਾਂ ਤੇ ਕੀ ਨਾ ਲਿਖਾਂ, ਆਕੇ ਹੀ ਦੱਸਾਂਗਾ। ਇਕ ਜ਼ਰੂਰੀ ਗੱਲ ਸਤਿਗੁਰੂ ਜੀ ਨੇ ਦੱਸੀ ਕਿ ......................................................................................................।"

ਸਰਦਾਰ ਸਾਹਿਬ, ਸਮਾਂ ਬੜਾ ਨਿਕੰਮਾ ਜਾ ਰਿਹਾ ਹੈ, ਦੂਸਰੇ ਦੇ ਨੁਕਸ ਤਾਂ ਬੰਦਾ ਵੇਖਦਾ ਹੈ, ਪਰ ਆਪਣੇ ਪਹਾੜ ਜੇਡੇ ਐਬਾਂ ਵੱਲ ਨਜ਼ਰ ਨਹੀ ਮਾਰਦਾ।ਆਪ ਤਾਂ ਭਾਵੇਂ ਸੰਸਾਰ ਭਰ ਦੇ ਐਬ ਕਰੇ, ਉਹਨਾਂ ਨੂੰ ਆਪਣਾ ਜਮਾਂਦਰੂ ਹੱਕ ਸਮਝਦਾ ਹੈ ਤੇ ਸਾਥੀ ਦੇ ਤਿਨਕਾ ਭਰ ਨੁਕਸ ਨੂੰ ਵੀ ਬਰਦਾਸ਼ਤ ਨਹੀ ਕਰ ਸਕਦਾ।ਇਸ ਪੱਖ ਤੋਂ ਏਸ਼ੀਆ ਦੀਆਂ ਇਸਤਰੀਆਂ ਦੀ ਦਸ਼ਾ ਬਹੁਤ ਨਾਜ਼ਕ ਹੈ।ਬੇਹੱਦ ਨਾਜ਼ਕ ਹੈ ਤੇ ਖਾਸ ਕਰਕੇ ਸਾਡੀ ਬਰਾਦਰੀ ਵਿਚ।ਰੋਜ਼ ਹੀ ਕਿੰਨੇ ਕਿੰਨੇ ਕੇਸ ਛੱਡ ਛਡਾਈ ਦੇ ਪਏ ਹੁੰਦੇ ਹਨ।ਅਸਲ ਕਾਰਨ ਹੈ ਕਿ ਗੱਭਰੂ ਮੁੰਡੇ ਕੁੜੀਆਂ ਵਿਚ ਜੋਸ਼ ਤਾਂ ਹੈ, ਪਰ ਹੋਸ਼ ਨਹੀ।ਤਮੋ ਗੁਣ ਦੀ ਪ੍ਰਧਾਨਤਾ ਹੈ।ਸਤੋ ਗੁਣ ਤਾਂ ਮਾਨੋ ਗੁੰਮ ਹੀ ਹੋ ਗਿਆ ਹੈ।..............................................................................................

..........................................................................।

ਤੁਹਾਡਾ
ਮੁਨਸ਼ਾ ਸਿੰਘ 'ਦੁਖੀ'

28-1-1969

ਮੁਨਸ਼ਾ ਸਿੰਘ ਦੁਖੀ
ਪਿੰਡ ਰੰਧਾਵਾ
ਡਾਕਘਰ ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

ਮਾਨਯੋਗ ਤੇ ਪਿਆਰੇ ਭੰਮਰਾ ਸਾਹਿਬ,

ਸਾਦਰ ਸਤਿ ਸ੍ਰੀ ਅਕਾਲ !

ਆਪ ਜੀ ਦੀ 22-1-69 ਦੀ ਲਿਖੀ ਹੋਈ ਚਿੱਠੀ ਮਿਲੀ, ਧੰਨਵਾਦੀ ਹਾਂ। ਬਹੁਤ ਬਹੁਤ ਧੰਨਵਾਦੀ ਹਾਂ। ਮੈਂ ਹਫਤਾ ਕੁ ਭਰ ਡਾਢਾ ਬਿਜੀ ਰਿਹਾ ਹਾਂ। ਲੁਧਿਆਣਾ ਤੇ ਜਲੰਧਰ ਘੁੰਮਦਾ ਹੀ ਰਿਹਾ ਹਾਂ। ਦੋ ਵਾਰ Guru Nanak Engineering College ਵਿਚ ਇਕ ਵਾਰ Hpm's Club ਲੁਧਿਆਣਾ ਵਿਚ ਤੇ ਦੋ ਵਾਰ ਜਲੰਧਰ ਧੱਕੇ ਖਾਣੇ ਪਏ। ਇਹ ਸਾਰੇ ਫੰਕਸ਼ਨ ਹੀ ਸਨ। ਇਹ ਹੈਰਾਨੀ ਜਿਹੀ ਹੀ ਹੈ ਕਿ ਮੇਰੇ ਜਿਹੇ ਅਨਪੜ੍ਹ ਬੁੱਢੇ ਨੂੰ ਉਚ ਕੋਟੀ ਦੇ ਕਾਲਜਾਂ ਦੇ ਪ੍ਰੋਫੈਸਰਾਂ ਤੇ ਪੜ੍ਹਾਕੂਆਂ ਵਿਚ ਪ੍ਰਧਾਨ ਬਣਨ ਲਈ ਸੱਦਿਆ ਜਾਵੇ। ਸਮਝ ਤਾਂ ਮੈਨੂੰ ਆਪ ਵੀ ਨਹੀ ਪੈਂਦੀ, ਸਗੋਂ ਮੈਂ ਆਪਣੀਆਂ ਕਮਜ਼ੋਰੀਆਂ ਨੂੰ ਅਨੁਭਵ ਕਰਕੇ ਸ਼ਰਮਿੰਦਾ ਜੇਹਾ ਹੁੰਦਾ ਹਾਂ, ਪਰ ਇਨਕਾਰ ਕਰਨਾ ਵੀ ਸ਼ਰਾਫਤ ਤੋਂ ਗਿਰਨਾ ਹੈ। ਖ਼ੈਰ, ਖਿਮਾ ਦਾ ਹੀ ਜਾਚਕ ਹਾਂ, ਤੁਹਾਡੇ ਕੋਲੋਂ ਜੋ ਪਹਿਲੀ ਚਿੱਠੀ 18-1-69 ਦਾ ਤੇ ਇਸ 22-1-69 ਵਾਲੀ ਚਿੱਠੀ ਦਾ ਇਕੱਠਾ ਹੀ ਉਤਰ ਲਿਖ ਰਿਹਾ ਹਾਂ। ਅੱਜ ਦਸ ਬਾਰਾਂ ਚਿੱਠੀਆਂ ਦੇ ਉਤਰ ਦੇਣੇ ਹਨ।

ਸੱਜਣ ਜੀਓ ! ਲਿਖਤ ਦੀ ਵਧੀਕ ਲੋੜ ਨਹੀ ਮਰਦਾਂ ਦੇ ਬਚਨ ਹੀ ਹੁੰਦੇ ਹਨ ਜੇ ਕੋਈ ਬਚਨਾਂ ਤੋਂ ਫਿਰ ਜਾਵੇ ਤਦ ਲਿਖਤ ਉਸਨੂੰ ਕਿਵੇਂ ਬੰਦ ਕਰ ਲਵੇਗੀ। ਮੈਂ ਲਿਖਤ ਨੂੰ ਕੋਈ ਭੀ ਵੁਅਕਤ ਨਹੀ ਦਿੰਦਾ। ਤੁਹਾਡੇ ਬਚਨ ਹੀ ਮੈਨੂੰ ਪੱਥਰ ਤੇ ਲਕੀਰ ਹਨ। ਬਾਕੀ ਰਹੀ ਗੱਲ ਜੀਵਨ ਦੀ।

ਸਜਣ ਜੀ ! ਦੁਖ ਸੁਖ, ਗ਼ਮੀ ਖੁਸ਼ੀ, ਬੇਆਰਾਮੀ, ਆਰਾਮ ਹਰ ਤਰ੍ਹਾਂ ਜੀਵਨ ਨਿਕਲ ਹੀ ਜਾਂਦਾ ਹੈ ਤੇ ਨਿਕਲ ਜਾਣਾ ਹੈ। ਕੀ ਇਹ ਠੀਕ ਨਹੀ ਕਿਹਾ "ਹੋਤਾ ਹੈ ਉਹੀ ਜੋ ਕੇ ਮਨਜ਼ੂਰੇ ਖੁਦਾ ਹੋਤਾ ਹੈ।" ਮੈਂ ਵਾਹਿਗੁਰੂ ਉਤੇ ਜ਼ਰੂਰ ਭਰੋਸਾ ਰਖਦਾ ਹਾਂ ਪਰ ਐਨਾ ਅੰਨ੍ਹਾ ਭਰੋਸਾ ਨਹੀ ਕਿ ਅੱਖਾਂ ਹੀ ਮੀਟ ਰੱਖਾਂ। ਅਕਲ, ਸਮਝ ਤੇ ਵਿਚਾਰ ਤਾਂ ਵਰਤਣ ਲਈ ਹੀ ਬਣੇ ਹਨ ਨਾ । ਸ਼ੇਰ ਭੰਮਰਾ ਸਾਹਿਬ ਸੰਸਾਰ ਬਚਨਾਂ ਦਾ ਹੀ ਬਧਾ ਖੜਾ ਹੈ । ਮਰਦਾਂ ਤੇ ਨਾਮਰਦਾਂ ਵਿਚ ਉਹੀ ਤਾਂ ਫਰਕ ਹੈ। ਸੂਰਮੇ, ਬਹਾਦਰ, ਮਰਦ ਬਚਨ ਉਤੇ ਮਰ ਮਿਟਦੇ ਹਨ ਤੇ ਕਾਇਰ ਬੁਜ਼ਦਿਲ ਤੇ

ਨਾਮਰਦ ਰੀਦ ਤੇ ਕੀੜਿਆਂ ਜੇਹਾ ਜੀਵਨ ਜੀਉਂਦੇ ਏਧਰ ਓਧਰ ਘੁੰਮਦੇ ਹੀ ਰਹਿੰਦੇ ਹਨ।ਮਰਦਾਂ ਦੀਆਂ ਮੜ੍ਹੀਆਂ ਭੀ ਪੂਜੀਆਂ ਜਾਂਦੀਆਂ ਹਨ ਤੇ ਨਾਮਰਦਾਂ ਨੂੰ ਕੋਈ ਜੀਉਂਦਿਆਂ ਨੂੰ ਵੀ ਮੂੰਹ ਨਹੀ ਲਾਉਂਦਾ।

ਭੈਮਰਾ ਸਾਹਿਬ, ਇਕ ਹੋਰ ਗੱਲ ਦੱਸਾਂ, ਮੈਂ ਬਜੁਰਗਾਂ, ਦਾਨਿਆਂ, ਗੁਰੂਆਂ, ਪੀਰਾਂ ਨੂੰ ਮੰਨਦਾ ਜ਼ਰੂਰ ਹਾਂ, ਪਰ ਐਨਾ ਬੇਸੁਝ ਹੋਕੇ ਤੇ ਅੰਨ੍ਹਾ ਹੋਕੇ, ਅੱਖਾਂ ਤੇ ਅਕਲ ਨੂੰ ਬੰਦ ਕਰਕੇ ਨਹੀਂ ਮੰਨਦਾ।ਮੈਂ ਉਹਨਾਂ ਨੂੰ ਵੀ ਆਦਮੀ, ਸੁਹਣੇ ਆਦਮੀ ਜ਼ਰੂਰ ਸਮਝਦਾ ਹਾਂ, ਪਰ ਅਸਮਾਨੋਂ ਉਤਰੇ ਫਰਿਸ਼ਤੇ ਨਹੀ ਜੇ ਸਮਝਦਾ।

"ਮਨ ਕੇ ਬਹਿਲਾਨੇ ਕੋ ਗ਼ਾਲਿਬ ਯੇਹ ਖ਼ਿਆਲ ਅੱਛਾ ਹੈ" ਦੇ ਕਥਨ ਅਨੁਸਾਰ ਜੇ ਰੱਬ ਵੀ ਮੇਰੀ ਸਮਝ ਤੋਂ ਉਲਟ, ਮੇਰੀ ਅਕਲ ਤੋਂ ਉਲਟ ਕੇਵਲ ਸੁਆਰਥ ਦੀ, ਹੈਂਕੜ ਦੀ ਜਾਂ ਖ਼ੁਦਗ਼ਰਜ਼ੀ ਭਰੀ ਗੱਲ ਕਰੇ ਕੀ ਮੈਂ ਸਮਝ ਨਹੀ ਸਕਦਾ ? ਮੈਂ ਕਿਵੇ ਮੰਨਾਂਗਾ? ਸੰਸਾਰਕ ਬੰਦਿਆਂ ਨੂੰ ਤਾਂ ਮੈਂ ਸਮਝਦਾ ਹੀ ਖ਼ੁਦਗ਼ਰਜ਼ੀ ਦੇ ਕੀੜੇ ਹਾਂ।

.......................................................................................................

.........................................................।

ਭੈਮਰਾ ਸਾਹਿਬ ਕੋਈ ਵੀ ਬੰਦਾ ਅਵਗੁਣਾਂ ਤੋਂ ਪਾਕ ਨਹੀ, ਪਰ ਬੰਦੇ ਵਿਚ ਇਹ ਭੈੜ ਹੈ ਕਿਉਂ ? ਆਪਣੇ ਗੁਣ ਹੀ ਪ੍ਰਗਟ ਕਰਦਾ ਹੈ। ਸਿਫਤਾਂ ਹੀ ਦੱਸਦਾ ਹੈ ਤੇ ਇਸੇ ਅਹੰਕਾਰ ਵਿਚ ਐਨਾ ਅੰਨ੍ਹਾ ਹੋ ਜਾਂਦਾ ਹੈ ਕਿ ਇਸਨੂੰ ਪਤਾ ਵੀ ਨਹੀ ਲਗਦਾ ਕਿ ਇਹ ਕੀ "ਊਲ ਜਲੂਲ" ਕਹਿ ਗਿਆ ਹੈ, ਤ. ਤਾਂ "ਹਉਮੈ ਦੀਰਘ ਰੋਗ" ਕਿਹਾ ਹੈ। ਸਤਿ ਸ੍ਰੀ ਅਕਾਲ, ਬਾਕੀ ਫੇਰ।

—ਮਨਸ਼ਾ ਸਿੰਘ 'ਦੁਖੀ'

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ

15-9-70

ਸਤਿਕਾਰਯੋਗ ਭੰਮਰਾ ਜੀ,

ਪਿਆਰ ਭਰੀ ਸਤਿ ਸ੍ਰੀ ਅਕਾਲ !

ਆਸ ਹੈ ਆਪ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਸ਼ ਦੁਆਰਾ ਸੁਖ-ਆਨੰਦ ਹੋਵੋਗੇ। ਕਾਫੀ ਚਿਰ ਹੋਇਆ ਤੁਹਾਡੇ ਵਲੋਂ ਇਕ ਚਿੱਠੀ ਆਈ ਸੀ - ਮੇਰਾ ਕੁਝ ਤੇ ਵਿਹਾਰ ਇਹੋ ਜਿਹਾ ਹੈ ਕਿ ਮੈਨੂੰ ਟੂਰ ਤੇ ਬਹੁਤਾ ਬਾਹਰ ਰਹਿਣਾ ਪੈਂਦਾ ਹੈ- ਦੂਸਰੇ ਇਕੱਲਾ ਹਾਂ, ਤੀਸਰੇ ਕੁਝ ਸਮਾਂ, ਜਿਤਨੀ ਕੁ ਸ੍ਰੀ ਸਤਿਗੁਰੂ ਜੀ ਸੇਵਾ ਲੈ ਲੈਣ, ਉਹਨਾਂ ਦੀ ਕਿਰਪਾ ਹੈ—ਇਸ ਕਰਕੇ ਚਿੱਠੀ ਵਿਚ ਬਹੁਤ ਦੇਰ ਹੋ ਜਾਂਦੀ ਹੈ, ਆਸ ਹੈ ਤੁਸੀ ਮਾਈਂਡ ਵੀ ਨਹੀਂ ਕਰੋਗੇ ਅਤੇ ਛੋਟਾ ਸਮਝਕੇ ਖਿਮਾ ਕਰੋਗੇ

ਕਲ੍ਹ ਤੁਹਾਨੂੰ ਬੀ.ਓ.ਏ.ਸੀ. ਰਾਹੀਂ 50 ਕੈਲੰਡਰਜ਼ ਭਿਜਵਾਏ ਹਨ—ਪਹਿਲਾਂ ਵਿਚਾਰ ਸੀ ਮਠਾਰੂ ਜੀ ਰਾਹੀ ਭੇਜਾਂਗੇ, ਪਰ ਉਹਨਾਂ ਪਾਸ ਵਜ਼ਨ ਬਹੁਤ ਹੋ ਗਿਆ, ਸੋ ਉਹ 20 ਕੈਲੰਡਰ ਹੀ ਸਿਰਫ ਆਪਣੇ ਵਾਸਤੇ ਲੈ ਗਏ ਸਨ। ਤੁਸੀ ਮਿਲਣ ਤੇ ਪਤਾ ਦੇਣਾ ਜੀ।

ਇਕ ਜ਼ਰੂਰੀ ਇਤਲਾਹ ਇਹ ਹੈ—ਇਕ ਕਮੇਟੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਦੇਸ ਗਮਨ ਸ਼ਤਾਬਦੀ ਮਨਾਉਣ ਵਾਸਤੇ ਇੰਟਰਨੈਸ਼ਨਲ ਲੇਵਲ ਤੇ ਬਣੀ ਹੈ—ਇਸਦੇ ਪ੍ਰਧਾਨ ਸੇਠ ਤਰਲੋਕ ਸਿੰਘ ਜੀ ਹਨ।

ਤੁਸੀ ਓਸ ਕਮੇਟੀ ਦੇ ਵਾਈਸ ਪ੍ਰੈਜੀਡੈਂਟ ਹੋ। ਯੂ.ਕੇ. ਵਿਚ ਸ਼ਤਾਬਦੀ ਸੰਬੰਧੀ ਕਾਰਵਾਈਆਂ ਤੁਹਾਡੇ ਜਿੰਮੇ ਹੋਣਗੀਆਂ। ਇਸਦੀ ਆਫੀਸ਼ੀਅਲ ਇੰਟੀਮੇਸ਼ਨ ਵੀ ਛੇਤੀ ਤੁਹਾਨੂੰ ਪੁੱਜੇਗੀ—ਇਸ ਕਮੇਟੀ ਦੇ ਮੈਂਬਰਾਂ ਦੀ ਇਕ ਉਚੇਚੀ ਮੀਟਿੰਗ ਸ੍ਰੀ ਮਸਤਾਨਗੜ੍ਹ ਮੇਲੇ ਤੇ 12 ਅਕਤੂਬਰ 70 ਨੂੰ ਹੋਣੀ ਨੀਯਤ ਹੋਈ ਹੈ। ਤੁਸੀ ਉਸ ਵਾਸਤੇ ਆਪਣੇ ਵਿਚਾਰ ਤੇ ਸੁਝਾਵ ਭੇਜਣੇ ਜੀ।

ਵਿਦਿਅਕ ਸੰਮੇਲਨ ਦੀ ਸਫਲਤਾ ਸ੍ਰੀ ਸਤਿਗੁਰੂ ਜੀ ਨੇ ਬਖ਼ਸ਼ੀ—ਸਤਿਜੁਗ ਦੀ ਰਿਪੋਰਟ ਰਾਹੀਂ ਤੁਸੀ ਪੜ੍ਹਿਆ ਹੋਣਾ ਹੈ।

ਗਿਆਨੀ ਕੇਸਰ ਸਿੰਘ ਜੀ (ਲੀਡਜ਼), ਸ੍ਰ. ਨਿਰੰਜਨ ਸਿੰਘ ਜੀ ਗਹੀਰ ਅਤੇ ਬਾਕੀ ਸਰਬਤ ਸੰਗਤ ਨੂੰ ਸਤਿਕਾਰ ਨਾਲ ਸਤਿ ਸ੍ਰੀ ਅਕਾਲ ਬੁਲਾਉਣੀ।

ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਲਿਖਣੀ, ਉਤਰ ਤੁਸੀ ਛੇਤੀ ਦੇਣਾ ਜੀ।

—ਹਰਵਿੰਦਰ ਸਿੰਘ ਹੰਸਪਾਲ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ-27
1-9-72

ਸਤਿਕਾਰਯੋਗ ਭੰਮਰਾ ਜੀ,

ਪਿਆਰ ਭਰੀ ਸਤਿ ਸ੍ਰੀ ਅਕਾਲ ਪ੍ਰਵਾਨ ਹੋਵੇ ਜੀ, ਆਸ ਹੈ ਆਪ ਸਭ ਪ੍ਰਵਾਰ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਠੀਕ ਹੋਵੋਗੇ।...............................................................................................................................।

ਸ੍ਰੀ ਮਹਾਰਾਜ ਜੀ ਤੇ ਮਾਤਾ ਜੀ, ਸਾਥੀ ਜੱਥੇ ਸਮੇਤ 4 ਸਤੰਬਰ ਏਥੇ ਪਹੁੰਚ ਰਹੇ ਹਨ।ਸ੍ਰੀ ਸਤਿਗੁਰੂ ਜੀ ਸਿੱਧੇ ਬੈਂਕੋਕ ਜਾ ਰਹੇ ਹਨ। ਉਥੇ ਧਰਮ, ਸੇਠ ਹੁਰਾਂ ਦੇ ਲੜਕੇ ਦਾ ਅਨੰਦ ਕਾਰਜ ਹੈ। 6 ਨੂੰ ਅਨੰਦ ਕਰਕੇ ਆਸ ਹੈ ਗਰੀਬ ਨਿਵਾਜ ਛੇਤੀ ਹੀ ਦੇਸ਼ ਦਰਸ਼ਨ ਦੇਣਗੇ।

ਸ਼ਤਾਬਦੀ ਸਮਾਗਮ ਨੈਰੋਬੀ 'ਚ 2 ਸਤੰਬਰ ਨੂੰ ਹੋ ਰਿਹਾ ਹੈ, ਅੱਜ ਕਾਰਡ ਆਇਆ ਹੈ।ਪਿਤਾ ਜੀ ਦੇ ਪੁੱਜਣ ਬਾਰੇ ਕਲ੍ਹ ਤਾਰ ਆਈ ਸੀ ਅਤੇ ਰਾਗੀ ਐਤਵਾਰ ਸਵੇਰੇ ਆ ਰਹੇ ਹਨ, ਇਹਨਾਂ ਦੀ ਤਾਰ ਅੱਜ ਮਿਲੀ ਹੈ।

ਕੁਝ ਜ਼ਰੂਰੀ ਗੱਲਾਂ ਚੇਤੇ ਆਈਆਂ ਹਨ, ਸੋ ਵਾਪਸੀ ਪਤਾ ਦੇਣ ਦੀ ਖੇਚਲ ਕਰਨੀ।

1. ਮਥਾਰੂ ਜੀ ਨੂੰ ਕਲੰਡਰ ਪੁੱਜੇ ਹਨ ਕਿ ਨਹੀਂ? ਜੇ ਨਹੀ ਤਾਂ ਛੇਤੀ ਭੇਜ ਕੇ ਖ਼ਬਰ ਦਿਓ, ਜੇ ਪੁਚਾ ਦਿਤੇ ਹਨ ਤਾਂ ਕਿਤਨੇ ? ਅਫਰੀਕਾ ਰਾਹੀਂ ਪੁਛ, ਆਈ ਹੈ।

2. ਜੱਥੇ ਦੀਆਂ ਸੀਟਸ ਦਾ ਹਿਸਾਬ ਕਿਤਾਬ ਅਜੇ ਨਹੀ ਮਿਥਿਆ ।ਲੈਣ ਦੇਣ ਕਿਤਨਾ ਹੈ, ਮੇਰੇ ਪਾਸੋਂ ਪੁਛ ਹੋ ਰਹੀ ਹੈ। ਸੋ ਬਹੁਤ ਛੇਤੀ ਪਤਾ ਦਿਓ।

3. ਰੰਧਾਵਾ ਜੀ ਨਾਲ ਹਿਸਾਬ ਹੋ ਗਿਆ ਹੈ ਕਿ ਨਹੀਂ? ਕੈਲੰਡਰਾਂ ਬਾਰੇ।

4. ਵੀਡੀਓ ਤੇ ਬੋਟ ਬਾਰੇ ਚਿੱਠੀਆਂ ਅਜੇ ਨਹੀ ਆਈਆਂ ? ਗਰੀਬ ਨਿਵਾਜ ਜੀ ਨੇ ਆਉਂਦਿਆਂ ਹੀ ਪੁੱਛਣੀਆਂ ਹਨ।

ਕਿਰਪਾ ਕਰਕੇ ਇਹਨਾਂ ਬਾਰੇ ਜਾਣਕਾਰੀ ਬਹੁਤ ਛੇਤੀ ਦੇਣੀ ਜੀ, ਗੁਰਮੀਤ ਸਿੰਘ ਦੀ ਗੱਡੀ ਬਾਰੇ ਪਤਾ ਲਗਾ ਹੈ, ਨੁਕਸਾਨ ਹੋ ਗਿਆ ਹੈ। ਏਥੇ ਮੇਰੀ ਗੱਡੀ ਦੇ ਦੋਵੇ **Left Side** ਦੇ **Doors** ਨੂੰ **Truck Damage** ਕਰ ਗਿਆ ਹੈ। ਇਹ ਵੀ ਖੜ੍ਹੀ ਗੱਡੀ ਨੂੰ ਵੱਜਾ ਹੈ, ਵੈਸੇ ਬਚਾ ਹੋ ਗਿਆ ਹੈ, ਰਜ਼ਾ ਹੈ !

ਪ੍ਰਧਾਨ ਰੀਹਲ ਜੀ, ਰੰਧਾਵਾ ਜੀ, ਸਵਰਨ ਸਿੰਘ ਅਤੇ ਬਾਕੀ ਸਭ ਪ੍ਰੀਵਾਰ ਨੂੰ ਯੋਗ ਸਤਿ ਸ੍ਰੀ ਅਕਾਲ ਆਖਣੀ, ਬੜੇ ਪਿਆਰ ਨਾਲ ਅਮਰਜੀਤ ਤੇ ਜਸਵਿੰਦਰ ਨੂੰ।

ਹਾਂ ਫੋਟੋਆਂ ਤੁਹਾਡੀਆਂ ਕਿਸੇ ਦੀਆਂ ਨਹੀ ਆਈਆਂ ? ਬਹੁਤ ਛੇਤੀ ਭੇਜੋ।

ਆਸ ਹੈ ਸ੍ਰੀ ਸਤਿਗੁਰੂ ਜੀ ਦੀ ਮੇਹਰ ਸਦਕਾ ਰੰਧਾਵੇ ਹੁਰਾਂ ਨੂੰ ਆਪਣੇ ਕੰਮ ਵਿਚ ਕੋਈ ਦਿੱਕਤ ਨਹੀ ਆਈ ਹੋਵੇਗੀ ਅਤੇ ਹੁਣ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਹੋਣਗੇ।

ਸੁਭਚਿੰਤਕ :
ਹਰਵਿੰਦਰ ਸਿੰਘ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਰੇਰੂ - ਜਲੰਧਰ

30-9-74

ਮੇਰੇ ਪਿਆਰੇ ਭੰਮਰਾ ਜੀਓ,..........................................................................
..........................................................................।

ਏਧਰ ਸਮੱਗਲਰਾਂ ਦੇ ਭਾ ਦੀ ਬਣੀ ਹੋਈ ਹੈ, ਵੱਡੀਆਂ ਵੱਡੀਆਂ ਤੋਪਾਂ ਕਾਬੂ ਕਰ ਲਈਆਂ ਗਈਆਂ ਹਨ। ਸਾਰੇ ਦੇਸ਼ ਵਿਚਲੇ ਵੱਡੇ ਵੱਡੇ ਕਾਬੂ ਕਰ ਲਏ ਗਏ ਤੇ ਹੋਰ ਗ੍ਰਿਫਤਾਰੀਆਂ ਹੋ ਰਹੀਆਂ ਹਨ।

'ਸੰਦੇਸ਼' ਦੇ ਜੰਡਿਆਲਵੀ ਨੂੰ ਕਦੇ ਕਦੇ ਨਿੱਜੀ ਪੱਤਰ ਲਿਖਣ ਤੇ ਜੀ ਕਰਦਾ ਹੈ। ਫਿਰ ਸੋਚਦਾ ਹਾਂ ਜੇ ਉਹ ਮੁਲਾਜ਼ਮ ਹੀ ਹੋਵੇ ਤਾਂ ਕਹਿਣ ਦਾ ਕੀ ਫਾਇਦਾ। ਉਨ੍ਹਾਂ ਦੀ ਪੀੜ ਤਾਂ ਪੜ੍ਹੀ ਹੈ, ਪਰ ਉਤਰ ਲਿਖਣਾ ਸ਼ੁਰੂ ਕਰਕੇ ਵੀ ਨਹੀ ਲਿਖਿਆ। ਸੋਚਦਾ ਹਾਂ ਇਸ ਬਲੈਕ ਮੇਲਿੰਗ ਨੂੰ ਕਿਵੇਂ ਲਿਆ ਜਾਵੇ।..........................................
..........................................................................।

ਮੈਂ ਅਜੇ ਬਲਵੰਤ ਸਿੰਘ ਹੁਰਾਂ ਨੂੰ ਚਿੱਠੀ ਨਹੀਂ ਲਿਖ ਸਕਿਆ, ਪਰ ਨਿਰੰਜਨ ਸਿੰਘ ਜੀ ਗਹੀਰ ਦੇ ਸਪੁੱਤਰ ਬਹਾਦਰ ਸਿੰਘ ਨੂੰ ਲਿਖਿਆ ਹੈ ਕਿ ਉਹ ਟੇਪਾਂ ਦੇ ਉਚਾਰੇ ਕਰਾ ਭੇਜਣ ਜਾਂ ਟੇਪਾਂ ਹੀ, ਤਾਕਿ ਵੱਡੀ ਰੀਪੋਰਟ ਤਿਆਰ ਕੀਤੀ ਜਾ ਸਕੇ। ਨਹੀ ਤੇ ਬਿਨਾ ਨਾਵਾਂ ਤੋਂ ਸਤਿਗੁਰੂ ਜੀ ਦੀ ਪਹੁੰਚ ਯੂ.ਕੇ.ਵਿਚ ਦੀ ਸੰਖੇਪ ਰੀਪੋਰਟ 'ਸਤਿਜੁਗ' ਨੂੰ ਭੇਜ ਛਡੀ ਹੈ, ਜੋ ਅਜੇ ਛਪੀ ਨਹੀ। ਅਮਰੀਕਾ ਬਾਰੇ ਵੀ ਕੁਝ ਸਫੇ ਲਿਖ ਭੇਜੇ ਹਨ - ਕੈਨੇਡਾ ਬਾਰੇ ਸ਼ਾਇਦ ਅੱਜ ਲਿਖ ਸਕਾਂ।....................
..........................................................................।

ਪ੍ਰੀਤਮ ਸਿੰਘ ਕਵੀ

੧੯

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਰੇਰੂ - ਜਲੰਧਰ
25-10-74

ਮੇਰੇ ਪਿਆਰੇ ਭੰਮਰਾ ਜੀ,

ਮੁੱਦਤਾਂ ਬੀਤ ਗਈਆਂ ਕੋਈ ਸੁੱਖ ਤੇ ਸੁਨੇਹਾ ਨਾ ਆਇਆ । ਜਾਪਦਾ ਹੈ ਰੁਝੇਵਾਂ ਬਹੁਤ ਹੋ ਗਿਆ—ਨਹੀ ਤਾਂ ਮੇਰੇ ਖ਼ਤ ਦਾ ਉਤਰ ਭਲਾ ਕਿਵੇਂ ਨਾ ਮਿਲਦਾ? ਮੇਰੀ ਗੱਲ ਇਹ ਹੈ ਕਿ ਮੈਂ ਸੰਤ ਬਲਵੰਤ ਸਿੰਘ ਰੂਪਰਾਇ, ਸ੍ਰੀ ਬਹਾਦਰ ਸਿੰਘ ਆਦਿ ਸਜਣਾਂ ਨੂੰ ਚਿੱਠੀਆਂ ਲਿਖਕੇ ਸਤਿਗੁਰੂ ਜੀ ਦੀ ਯਾਤਰਾ ਬਾਰੇ ਫੋਟੋ ਅਤੇ ਟੇਪ ਭਾਸ਼ਣ ਮੰਗੇ ਸਨ, ਅਜੇ ਤਕ ਕਿਸੇ ਹੁੰਗਾਰਾ ਨਹੀਂ ਦਿਤਾ, ਜਿਵੇਂ ਸਭ ਨੂੰ ਆਪੋ ਆਪਣੀ ਪੈ ਗਈ ਹੋਵੇ—ਆਪਣੇ ਵਲੋਂ ਮੈਂ ਅਤਿ ਸੰਖੇਪ ਰਿਪੋਰਟ "ਸਤਿਜੁਗ" ਨੂੰ ਦੇ ਦਿਤੀ ਹੈ। ਥੋੜ੍ਹਾ ਵੇਰਵਾ ਅਮਰੀਕਾ ਕੈਨੇਡਾ ਦਾ ਦਿਤਾ ਹੈ ਕਿਉਂਕਿ ਉਹਨਾਂ ਦਾ ਕਦੇ ਜ਼ਿਕਰ ਹੀ ਨਹੀਂ ਆਇਆ।..........................................................

..........ਹਾਂ ਤੇ ਮੈਂ ਸੰਤ ਨਗਰ ਵਿਚ ਜਾਕੇ ਦੋ ਦਿਨ ਪ੍ਰਯੋਗ ਮੇਲਾ ਵੇਖ ਕੇ ਮੁੜਿਆ। ਸਤਿਗੁਰਾਂ ਦੇ ਦਰਸ਼ਨ ਤਾਂ ਕੇਵਲ ਦੀਵਾਨ ਵਿਚ ਹੋਏ ਤਿੰਨ ਡੰਗ। ਰੱਜ ਤਾਂ ਮੈਂ ਉਦੋਂ ਹੀ ਲੈਂਦਾ ਹਾਂ ਜਦੋਂ ਉਨ੍ਹਾਂ ਨਾਲ ਨੈਣ ਮਿਲ ਜਾਣ, ਪਰ ਜੇ ਕਿਧਰੇ ਵਕਤ ਕੱਢਕੇ ਗਲ ਲਾ ਲੈਣ ਪਿਆਰ ਕਰ ਲੈਣ, ਫਿਰ ਤਾਂ ਉਛਲ ਉਛਲ ਪਈਦਾ ਹੈ। ਇਸ ਵਾਰ ਮੇਲੇ ਦੇ ਮੁੱਖ ਪ੍ਰਬੰਧਕ ਠਾਕਰ ਜੀ ਸਨ - ਪ੍ਰਬੰਧ ਨਰੋਆ ਸੀ। ਬੜੇ ਜਾਣੂ ਮਿਲੇ ਬੜਿਆਂ ਨੇ ਮੇਰੇ ਭਾਗਾਂ ਨੂੰ ਸਲਾਹਿਆ ਤੇ ਬੜਿਆਂ ਨੂੰ ਮੈਂ ਵਿਆਖਿਆ ਸਹਿਤ ਵਿਦੇਸ਼ ਯਾਤਰਾ ਸੁਣਾਈ। ਜੀ ਤਾਂ ਮੇਰਾ ਕਰਦਾ ਸੀ ਕਿ ਭਰੇ ਦੀਵਾਨ ਵਿਚ ਵਿਦੇਸ਼ ਯਾਤਰਾ ਦੇ ਹਾਲ ਸੁਣਾਂਦਾ ਪਰ ਅਜੇਹੀ ਆਗਿਆ ਬਿਨਾ ਅਸੀਂ ਕਿਉ ਬੋਲੀਏ।

ਅੱਜ ਕਲ੍ਹ ਭਾਰਤ ਛਾਪੇ ਤੇ ਛਾਪੇ ਮਾਰ ਰਿਹਾ ਹੈ, ਜ਼ਖ਼ੀਰੇਬਾਜ਼ਾਂ, ਅੰਨ ਚੋਰਾਂ, ਸਮੱਗਲਰਾਂ, ਬਲੈਕ ਮਾਰਕੀਟਰਾਂ ਤੇ । ਖ਼ਬਰੇ ਅਜੇ ਵੀ ਨਾ ਵੱਜਦੇ, ਪਰ ਖਜ਼ਾਨਾ ਖ਼ਾਲੀ ਸੀ ਤੇ ਦੇਸ ਦੀ ਆਰਥਕਤਾ ਉਪਰਲੇ ਲਾਣੇ ਨੇ ਤਬਾਹ ਕਰ ਰੱਖੀ ਸੀ। ਕਿਲੋਆਂ ਮੂੰਹੀ ਸੋਨਾ ਤੇ ਮਣਾ ਮੂੰਹੀ ਚਾਂਦੀ ਅਤੇ ਲੱਖਾਂ ਦੀ ਗਿਣਤੀ ਵਿਚ ਕਰੰਸੀ ਨੋਟ ਨਿਕਲ ਰਹੇ ਹਨ। ਅਰਬਾਂ ਕਾਲੇ ਧਨ ਵਿਚੋਂ ਅਜੇ ਕੁਝ ਕਰੋੜ ਹੀ ਫੜੇ

ਗਏ ਹਨ ਤੇ ਸਦਕੇ ਸਾਡੇ ਦੇਸ਼ ਦੇ—ਇਕ ਪਾਸੇ ਲੋਕ ਭੁੱਖੇ ਮਰ ਰਹੇ ਹਨ ਅੰਨ ਖੁਣੋਂ, ਦੂਜੇ ਪਾਸੇ ਵਪਾਰੀਆਂ ਨੇ ਸਰਕਾਰੀ ਰੇਲਾਂ ਵਿਚ ਹੀ 4-4 ਕਰੋੜ ਦਾ ਅੰਨ ਛੁਪਾ ਰਖਿਆ ਹੈ। ਦੇਸ਼ ਦੀ ਆਰਥਕਤਾ ਤਬਾਹ ਹੋ ਰਹੀ ਹੈ, ਪਰ ਜਲੰਧਰ ਵਰਗੇ ਸ਼ਹਿਰ ਵਿਚ ਚਾਂਦੀ ਦੀਆਂ ਪਾਥੀਆਂ ਗਹੂਰਿਆਂ ਵਾਂਗ ਉਸਰੀਆਂ ਪਈਆਂ ਹਨ।

ਇਕ ਹੋਰ ਪਾਸਾ ਹੈ, ਅੰਨਚੋਰ ਬਦਮਾਸ਼ ਕਿਸਮ ਦੇ ਬੰਦੇ ਬੜੇ ਵੱਡੇ ਧੰਨਾ ਸੇਠ ਜੈ ਪ੍ਰਕਾਸ਼ ਨੂੰ ਅੱਗੇ ਲਾ ਕੇ ਦੇਸ਼ ਵਿਚੋਂ ਜਮਹੂਰੀਅਤ ਦਾ ਕੀਰਤਨ ਸੋਹਿਲਾ ਪੜ੍ਹਕੇ ਡਿਕਟੇਟਰਸ਼ਿਪ ਲਿਆਉਣ ਲਈ ਜਤਨਸ਼ੀਲ ਹਨ। ਦੇਸ਼ ਦੁਰਾਹੇ ਤੇ ਹੈ। ਕਾਲੀਆਂ ਅਤੇ ਅਗਾਂਹ ਵਧੂ ਸ਼ਕਤੀਆਂ ਇਕ ਦੂਜੇ ਦੇ ਆਹਮਣੇ ਸਾਹਮਣੇ ਹਨ। ਦੇਸ਼ ਨੂੰ ਮੌਜੂਦਾ ਜਿਲ੍ਹਣ ਵਿਚੋਂ ਅੱਗੇ ਕੱਢ ਖੜ੍ਹਨ ਲਈ ਤਕੜੇ ਹੰਭਲੇ ਦੀ ਤੇ ਬਹੁਤ ਸੁਚੇਤ ਹੋਕੇ ਮਾਰੇ ਹੰਭਲੇ ਦੀ ਲੋੜ ਹੈ ਤੇ ਮੇਰੀ ਪਾਰਟੀ ਇਸ ਵਾਸਤੇ ਕੋਈ ਕਸਰ ਨਹੀਂ ਉਠਾ ਰਖੇਗੀ।

ਇਹ ਸਾਰੀਆਂ ਗੱਲਾਂ ਭਾਵੇਂ ਹਕੀਕਤ ਹਨ, ਪਰ ਲਿਖੀਆਂ ਤਾਂ ਹਨ ਕਿ ਤੇਰੇ ਵੱਲ ਭੇਜੇ ਇਸ ਕਾਗਜ਼ ਦਾ ਮੁੱਲ ਤਰ ਜਾਵੇ ਭੈਮਰਿਆ।.................................

ਤੁਸੀ ਖੇਚਲ ਕਰਨੀ ਜਿਸ ਕਿਸੇ ਪਾਸ ਕੋਈ ਫੋਟੋ ਦੀਆਂ ਕਾਪੀਆਂ ਹੋਣ, ਉਸ ਤੋਂ ਮੇਰੇ ਲਈ ਜਤਨ ਕਰਕੇ ਵੀ ਲੈ ਲੈਣੀਆਂ ਤੇ ਨਾਲੇ ਸ੍ਰ. ਮਹਿੰਦਰ ਸਿੰਘ ਗਿੱਲ ਐਮ.ਪੀ. ਨਾਲ ਜੋ ਮੇਰੀ ਫੋਟੋ ਤੁਸਾਂ ਜਾਂ ਉਸ ਕੈਮਰਾਮੈਨ ਨੇ ਖਿਚੀ ਸੀ, ਕਿਸੇ ਤਰ੍ਹਾਂ ਉਹ ਮਿੱਸ ਹੋ ਗਈ ਹੈ, ਮੈਨੂੰ ਮਿਲ ਨਹੀਂ ਰਹੀ। ਜੇ ਹੋਰ ਭੇਜ ਸਕੋ ਤਾਂ ਹੱਦ ਹੋ ਜਾਏ।.............................................................।

.........ਨਾਮਧਾਰੀ ਸੰਗਤ ਕਿੰਨਾ ਰੰਗਾਂ ਵਿਚ ਹੈ, ਗੁਰਦੁਆਰੇ ਵਿਚ ਅੱਜਕਲ੍ਹ ਕੀ ਹੋ ਰਿਹਾ ਹੈ। ਅਵਤਾਰ ਜੰਡਿਆਲਵੀ ਉਸ ਅਖ਼ਬਾਰ ਦਾ ਐਡੀਟਰ ਹੈ ਜਾਂ ਮਾਲਕੀ ਵਿਚ ਵੀ ਹਿੱਸਾ ਹੈਸੂ—ਮੈਨੂੰ ਦੱਸਣਾ।

ਸਾਰੇ ਪ੍ਰਵਾਰ ਵਲੋਂ ਤੁਹਾਨੂੰ ਸਭ ਨੂੰ ਸਨੇਹ ਭਰੀ ਸਤਿ ਸ੍ਰੀ ਅਕਾਲ।

ਤੁਹਾਡਾ ਪ੍ਰੀਤਮ ਸਿੰਘ ਕਵੀ

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਜਲੰਧਰ

1-12-75

ਮੇਰੇ ਪਿਆਰੇ ਪਿਆਰੇ ਮਿੱਤਰ ਭੰਮਰਾ ਜੀ,..............................................................
..............................................................।

ਅਨੰਦ ਸਾਹਿਬ ਤਾਂ ਅੱਜ ਕਲ੍ਹ ਐਮ.ਪੀ. ਹਨ ਤੇ ਰਾਜ ਸਭਾ ਦੇ ਮੈਂਬਰ ਹਨ, ਜਲੰਧਰ ਥੋੜ੍ਹਾ ਹੀ ਰਹਿੰਦੇ ਹਨ। ਸਮੁੱਚਾ ਅਖ਼ਬਾਰ ਨਵਾਂ ਜਮਾਨਾ ਭੇਜਣ ਨਾਲੋਂ ਜਾਂ ਤਾਂ ਜਿਹੜੀਆਂ ਗੱਲਾਂ ਬਾਰੇ ਤੁਸੀ ਜਾਨਣਾ ਚਾਹੋ ਦੱਸੋ ਉਹਨਾਂ ਦੇ ਕਟਿੰਗ ਭੇਜ ਦਿਆਂ ਕਰਾਂ - ਜਾਂ ਸਾਲ ਭਰ ਹਫਤੇਵਾਰੀ ਦਾ ਚੰਦਾ ਦੇ ਦਈਏ। ਬੱਲੀ-ਸਵਰਨ ਦਾ ਜੀ ਕਰਦਾ ਸੀ - ਇਕ ਵਾਰ ਮੈਂ ਨਵਾਂ ਜਮਾਨਾ ਦੇ ਮੈਨੇਜਰ ਨੂੰ ਕਿਹਾ ਤਾਂ ਸੀ ਕਿ ਇਕ ਪਰਚਾ ਜਾਰੀ ਕਰ ਦਿਓ, ਪੈਸੇ ਮਿਲ ਜਾਣਗੇ, ਫੇਰ ਗੱਲ ਮੇਰੇ ਦਿਮਾਗੋਂ ਨਿਕਲ ਗਈ। ਹੁਣ ਮੈਂ ਫੇਰ ਪਤਾ ਕਰਾਂਗਾ, ਜਾਰੀ ਕੀਤਾ ਗਿਆ ਕਿ ਨਹੀਂ ?..............................................।

ਮੈਂ ਤਾਂ ਜਦੋਂ ਕਦੇ ਲੋਕਾਂ ਨੂੰ ਦੱਸਦਾ ਹਾਂ ਕਿ ਸਤਿਗੁਰਾਂ ਦੇ ਪਿਆਰ ਵਿਚ 6 ਜਣੇ (ਮੇਰੇ ਮਿੱਤਰ) ਇਕੋ ਪ੍ਰਵਾਰ ਦੇ 18 ਦਿਨ ਤਕ ਛੁੱਟੀ ਤੇ ਰਹਿਕੇ ਸਗੋਂ ਰੋਜ਼ਾਨਾ ਸੈਂਕੜੇ ਰੁਪਏ ਖਰਚ ਕਰਦੇ ਰਹੇ ਤੇ ਇਹਨਾਂ ਚੋਂ ਇਕ ਜਣਾ ਤਾਂ ਮੇਰਾ ਹੀ ਰਥਵਾਹੀਆ ਰਿਹਾ ਤਾਂ ਸੁਣਨ ਵਾਲਿਆਂ ਦਾ ਭੰਮਰਾ ਪ੍ਰਵਾਰ ਦਾ ਦੋਸਤ ਬਨਣ ਤੇ ਜੀ ਕਰ ਆਉਂਦਾ ਹੈ ਤੇ ਮੇਰੇ ਭਾਗਾਂ ਨਾਲ ਮਿੱਠੀ ਮਿੱਠੀ ਈਰਖਾ ਹੋਣ ਲਗ ਜਾਂਦੀ ਹੈ।ਪਰ ਜਿਸਦੇ ਵੱਲ ਸਤਿਗੁਰੂ ਜੀ ਹੋਵੇ, ਉਸਦੇ ਮਿੱਤਰ ਹੋਣ, ਉਹਨਾਂ ਦੇ ਬੱਚੇ ਹੋਣ, ਉਨ੍ਹਾਂ ਦੀਆਂ ਪਤਨੀਆਂ ਹੋਣ - ਉਹਦੀ ਕੋਈ ਕੀ ਰੀਸ ਕਰ ਸਕਦਾ ਹੈ।..............................................................।

ਮੈਂ ਤਾਂ ਜੋ ਤੁਹਾਡੇ ਪਾਸੋਂ ਹੋ ਆਇਆ ਹਾਂ, ਬਹੁਤ ਕੁਝ ਹਿਰਦੇ ਵਿਚ ਵਸਾ ਲਿਆਇਆ ਹਾਂ।ਹੁਣ ਵਲਾਇਤ ਦੀ ਜੋ ਵੀ ਖ਼ਬਰ ਹੋਵੇ ਉਹ ਤੁਹਾਡੇ ਸਭ ਦੇ ਹਾਣ ਲਾਭ ਸੋਚਣ ਤੇ ਮਜ਼ਬੂਰ ਕਰ ਦਿੰਦੀ ਹੈ। ਮੈਨੂੰ ਅਮਰਜੀਤ ਨੇ ਜੋ ਉਸ ਅੰਗਰੇਜ ਮਿੱਤਰ ਦਾ ਘਰ ਵਿਖਾ ਦਿਤਾ, ਇਹ ਵੀ ਬਹੁਤ ਚੰਗਾ ਹੋਇਆ । ਕੰਮ ਕਰਨ ਵਾਲੇ

ਅੰਗਰੇਜ਼ਾਂ ਦੇ ਰਹਿਣ ਸਹਿਣ ਦਾ ਪਤਾ ਲਗਾ - ਕਿਤੇ 5-7 ਘਰ ਹੋਰ ਵੇਖ ਲੈਂਦਾ ਤਾਂ ਬਹੁਤ ਕੁਝ ਸਾਫ਼ ਹੋ ਜਾਂਦਾ। ਤੁਸੀ ਤਾਂ ਠਾਠ ਨਾਲ ਰਹਿੰਦੇ ਹੋ, ਭਾਵੇਂ ਪੰਜ ਦਿਨ ਹਰੇਕ ਨੂੰ ਕੰਮ ਕਰਨਾ ਪੈਂਦਾ ਹੈ।..........................................................................................................................।

ਬਹੁਤ ਵਧੀਆ ਗੱਲ ਤਾਂ ਬਣ ਸਕਦੀ ਹੈ ਜੇ ਸਤਿਗੁਰੂ ਜੀ ਦੇ ਰੀਕਾਰਡ ਭਾਸ਼ਣ ਤੇ ਮੁਖ਼ਤਲਿਫ਼ ਸ਼ਹਿਰਾਂ ਵਿਚ ਉਤਰੀਆਂ ਸਤਿਗੁਰੂ ਜੀ ਦੀਆਂ ਫੋਟੋ ਤੇ ਵਾਕਫ਼ੀ ਘਰ ਪ੍ਰਵਾਰਾਂ ਦੀ ਮਿਲੇ - ਭਾਵੇਂ ਕੁਝ (ਕਾਫ਼ੀ) ਲੋਕਾਂ ਦੀ ਵਾਕਫ਼ੀ ਤੁਸਾਂ ਆਪਣੇ ਸੁਨੇਹੜੇ ਵਿਚ ਦਿਤੀ ਹੈ, ਪਰ ਇਕ ਯਾਦਗਾਰੀ ਟੂਰ ਲਈ ਇਹ ਸਭ ਕੁਝ ਜ਼ਰੂਰੀ ਹੈ, ਕਿਉਂਕਿ ਕੇਨੇਡੀਅਨ ਮਿਤੱਰਾਂ ਨੇ ਇਕ ਕਿਤਾਬ ਛਾਪਣ ਦੀ ਪੇਸ਼ਕਸ਼ ਕੀਤੀ ਸੀ। ..............................................................।

ਮੈਂ ਅਚਾਨਕ ਭੂੰਤਰ (ਕੁੱਲੂ) ਚਲਾ ਗਿਆ ਸਾਂ, ਤੇ ਅਜੇ ਕਲ੍ਹ ਹੀ ਆਇਆ ਹਾਂ- ਉਥੇ ਠੰਢ ਆਖਰਾਂ ਦੀ ਹੈ। ਰੇਡੀਓ ਦੱਸਿਆ ਹੈ ਪਰਸੋਂ ਕੁੱਲੂ ਵਾਦੀ ਵਿਚ ਬਰਸਾਤ ਹੋ ਗਈ ਹੈ ਤੇ ਮਨਾਲੀ ਵਿਚ ਭਾਰੀ ਬਰਫ਼ ਗਿਰੀ ਹੈ ਤੇ ਜਦੋਂ ਮੈਂ ਭੂੰਤਰ ਦੇ ਵਾਕਫ਼ਾਂ ਵਿਚ ਬੈਠਾ ਵਲਾਇਤ ਦੀਆਂ ਗੱਲਾਂ ਕਰ ਰਿਹਾ ਸਾਂ, ਮੈਨੂੰ ਠੰਢ ਕਰਕੇ ਵੀ, ਇਲਾਕੇ ਕਰਕੇ ਵੀ ਤੇ ਗੱਲਾਂ ਕਰਨ ਕਰਕੇ ਵੀ ਤੁਸੀ ਯਾਦ ਆ ਰਹੇ ਸਾਓ - ਬਾਰਾਂ ਬਾਰਾਂ ਵਜੇ ਤਕ ਰਾਤੀ ਗੱਲਾਂ ਹੁੰਦੀਆਂ ਰਹਿੰਦੀਆਂ । ਹੁਣ ਤਾਂ ਮੇਰਾ ਕੋਈ ਜੀ ਨਾਲ ਲੈਕੇ ਪੈਦਲ ਯੂਰਪ ਯਾਤਰਾ ਕਰਨ ਤੇ ਜੀ ਕਰਨ ਲਗ ਪੈਂਦਾ ਹੈ। ਕੀ ਕਰਾਂ, ਕਾਗ਼ਜ਼ ਹੀ ਮੁਕ ਗਿਆ ਹੈ - ਭਾਵੇਂ ਗੱਲਾਂ ਨੂੰ ਵਿਉਂਤਬੰਦ ਢੰਗ ਨਾਲ ਸਮਾਪਤ ਕਰ ਹੀ ਲਿਆ ਹੈ।

ਤੇਰਾ ਆਪਣਾ
ਪ੍ਰੀਤਮ ਸਿੰਘ ਕਵੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਜੇ-3/199, ਰਾਜੋਰੀ ਗਾਰਡਨ,
ਨਵੀ ਦਿੱਲੀ-110027
4-1-79

ਮੇਰੇ ਪਿਆਰੇ ਸਤਿਕਾਰੇ, ਦੁਲਾਰੇ, ਦਿਲਦਾਰੇ, ਗ਼ਮਖ਼ਵਾਰੇ ਭੌਮਰਾ ਜੀ,

ਤੁਹਾਨੂੰ ਤੇ ਤੁਹਾਡੇ ਪ੍ਰਵਾਰ ਨੂੰ ਮੁਬਾਰਕਾਂ - ਵਧਾਈਆਂ ਲੱਖ ਲੱਖ।

ਹਾਂ ਤੇ ਖ਼ਤ ਤੁਹਾਡਾ ਪਹੁੰਚ ਗਿਆ, ਮੈਂ ਤਾਂ ਦੂਜੀ ਵਾਰ ਬੈਂਕੋਕ ਜਾ ਚੁਕਾ ਸਾਂ, ਇਸ ਵਾਰ ਉਤੇਜ਼ਿਤੀ। "ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ। ਸਤਿਗੁਰੁ ਹੋਇ ਦਇਆਲੁ ਤ ਕਬਹੂੰ ਨ ਝੂਰੀਐ।" ਤੁਹਾਡਾ ਮੈਨੂੰ ਪਤਾ ਲਗ ਗਿਆ ਹੈ ਕਿ ਜਦੋਂ ਸਤਿਗੁਰੂ ਵਿਦੇਸ਼ ਹੋਣ ਤੁਸੀ ਜ਼ਰੂਰ ਕੰਟੈਕਟ ਕਰਦੇ ਹੋ। ਸਤਿਗੁਰੂ ਜੀ ਦੀ ਕਿਰਪਾ ਨਾਲ ਅੱਠਵੀਆਂ ਏਸ਼ੀਅਨ ਗੇਮਜ਼ ਦੀ ਝਲਕ ਵੀ ਮਿਲ ਗਈ।

ਤੁਹਾਨੂੰ ਭਾਵੇਂ ਨਵ ਵਰਸ਼ ਕਾਰਡ ਭੇਜਿਆ ਹੈ ਪਰ ਸਾਲ ਦੇ ਅਰੰਭ ਵਿਚ ਵੀ ਯਾਦ ਤੁਸੀ ਹੀ ਆਏ ਤੇ ਸੋਚਿਆ ਕਿ ਇਕ ਚਿੱਠੀ ਵੀ ਲਿਖ ਦਿਆਂ। ਆਈ ਦਾ ਉਤਰ ਹੀ ਸਹੀ। ਬੀਬੀ ਇੰਦਰਾ ਦਾ ਸੁਆਗਤ ਸਤਿਕਾਰ ਵੀ ਤੁਸਾਂ ਖ਼ੂਬ ਕੀਤਾ ਅਤੇ ਉਸਦੇ ਵਿਰੋਧ ਬਾਰੇ ਵੀ ਖ਼ੂਬ ਪੜ੍ਹਿਆ। ਸੁਭਾਵਕ ਸੀ ਵਿਲਾਇਤ ਵਿਚ ਵਿਰੋਧੀ ਵੀ ਸਨ ਤੇ ਆਪਣੇ ਵੀ। ਇਥੋਂ ਵਾਲਿਆਂ ਜਨਤਾ ਪ੍ਰੇਮੀਆਂ ਨੇ ਜਨਤਾ ਦੀ ਵੋਟ ਨਾਲ ਚੁਣਕੇ ਆਈ ਬੀਬੀ ਨੂੰ ਕੱਢਕੇ ਹੀ ਦਮ ਲਿਆ। ਪਰ ਉਹ ਵੀ ਤਕੜੀ ਹੈ, ਇਹਨਾਂ ਨੂੰ ਜਿੰਨ ਬਣਕੇ ਚੰਬੜੀ ਹੋਈ ਹੈ।

ਮੈਨੂੰ ਖ਼ੁਸ਼ੀ ਹੋਈ ਕਿ ਪੰਖੜੀਆਂ ਪੁੱਜ ਗਈਆਂ ਅਤੇ ਹੋਰ ਵੀ ਅਨੰਦ ਆਇਆ ਕਿ ਤੁਹਾਨੂੰ ਮੇਰੀ ਲਿਖੀ ਭੂਮਕਾ ਪਸੰਦ ਆ ਗਈ।ਪਰ ਮੈਂ ਹਰਵਿੰਦਰ ਪਿਆਰੇ ਦੀ ਹੋਰ ਸੇਵਾ ਨਹੀ ਕਰ ਸਕਾਂਗਾ । ਅਸਲ ਵਿਚ ਮੈਂ ਹੁਣ ਕਵਿਤਾ ਦੇ ਖੇਤਰ ਵਿਚ ਨਹੀ ਰਿਹਾ।

ਤੁਹਾਡਾ :
ਪ੍ਰੀਤਮ ਸਿੰਘ ਕਵੀ

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

20-3-79

ਪਿਆਰੇ ਪਿਆਰੇ ਭੰਮਰਾ..........................................................................
.............................................।

ਹੁਣ ਤੇਰੀ ਚਿੱਠੀ ਮੈਨੂੰ ਹੋਲੇ ਤੋਂ ਵਾਪਸੀ ਬਾਅਦ ਮਿਲੀ ਹੈ। ਹੋਲੇ ਵਾਲਿਆਂ ਐਤਕੀ ਪ੍ਰੋਪੇਗੰਡਾ ਤਾਂ ਵਾਹਵਾ ਕੀਤਾ ਹੈ। ਤਿੰਨ ਚਾਰ ਤਰ੍ਹਾਂ ਦੇ ਪੋਸਟਰ ਕੱਢੇ। 'ਸਤਿਜੁਗ' ਵੀ ਇਕ ਇਸ਼ਤਹਾਰ ਵਾਲਾ ਸੀ—ਤੁਹਾਨੂੰ ਲੇਟ ਮਿਲਿਆ ਹੋਵੇਗਾ। ਹੋਲੇ ਵਾਸਤੇ ਮੈਂ ਪਹਿਲੀ ਮਾਰਚ ਦਾ ਘਰੋਂ ਨਿਕਲਿਆ 18 ਨੂੰ ਹੀ ਘਰ ਪਰਤਿਆ ਹਾਂ।.........................................।

ਹੋਲਾ ਬੜਾ ਠੀਕ ਠਾਕ ਰਿਹਾ ਹੈ। ਪਾਕਿਸਤਾਨੀ ਸੰਗੀਤਕਾਰ ਸਾਦਅਤ ਅਲੀ ਵੀ ਇਕ ਸੰਗੀਤ ਸਭਾ ਦਾ ਮੁੱਖ ਆਕਰਸ਼ਣ ਸੀ। ਅਗਲੇ ਹੋਲੇ ਬਾਰੇ ਵਿਸਾਖੀ ਤੇ ਦੱਸਿਆ ਜਾਵੇਗਾ।

ਤੁਹਾਡਾ ਹੋਲਾ ਜਤਨ ਵੀ ਸਲਾਹੁਣਯੋਗ ਹੈ। ਵਲਾਇਤ ਨੂੰ ਵੀ ਹੋਲਾ ਤਾਂ ਕਰਵਾਉਣਾ ਹੀ ਚਾਹੀਦਾ ਹੈ, ਤੁਸਾਂ ਅਫਰੀਕਾ ਵਿਚ ਵੀ ਕੀਤਾ, ਫਿਰ ਥਾਈਲੈਂਡ ਵੀ ਹੋਇਆ।

ਮੈਨੂੰ ਬਰਮਿੰਘਮ ਧਰਮਸ਼ਾਲਾ ਦੀ ਖੁਸ਼ੀ ਤਾਂ ਪਹਿਲੇ ਦਿਨ ਤੋਂ ਹੀ ਹੈ ਜਦੋਂ ਇਹ ਸਲਾਹ ਕੀਤੀ ਜਾ ਰਹੀ ਸੀ। ਤੁਹਾਡੇ ਲਈ ਖੁਸ਼ੀ ਦੀ ਗੱਲ ਇਹ ਹੈ ਕਿ ਇਸ ਵਾਰ ਹੋਲੇ ਤੇ ਉਸ ਸ੍ਰ. ਮਹਿੰਦਰ ਸਿੰਘ ਤੋਂ ਭਜਨ ਨੂੰ ਪੁੱਛ ਲਿਆ ਹੈ, ਜਿਸਨੇ ਧਰਮਸ਼ਾਲਾ ਵਾਸਤੇਮਕਾਨ ਵੇਚਿਆ ਹੈ। ਏਕਮ ਸਿੰਘ ਵੀ ਭੰਮਰਾ ਤੇਰੇ ਵਾਂਗ ਕੁਝ ਸਿਰੜੀ ਬੰਦਾ ਹੈ। ਉਸਦੇ ਚਿੱਟੇ ਝੰਡੇ ਨੂੰ ਸਲਾਮ, ਉਸਨੂੰ ਸਲਾਮ। ਤੁਹਾਡੀ ਚਿੱਠੀ ਦਾ ਹਵਾਲਾ ਦੇ ਕੇ ਮੈਂ ਆਪਣੇ ਇਤਿਹਾਸਕ ਗ੍ਰੰਥ ਵਿਚ ਬਰਮਿੰਘਮ ਧਰਮਸ਼ਾਲਾ, ਏਕਮ ਸਿੰਘ, ਬਸੰਤ ਪੰਚਮੀ ਦਾ ਜ਼ਿਕਰ ਕਰਾਂਗਾ। ਅਜਿਹੇ ਕੰਮਾਂ ਵਿਚ ਤੇਰਾ ਨਾਲ ਹੋਣਾ ਤੇਰੀ ਸ਼ੋਭਾ ਤੇ ਯੋਗਤਾ ਦਾ ਲਖਾਇਕ ਹੈ।.....................................................।

ਸ੍ਰ. ਏਕਮ ਸਿੰਘ ਨੂੰ ਡਾਢੇ ਸਨੇਹ ਨਾਲ ਯਾਦ ਕਰਦਾ ਹਾਂ, ਵਧੀਆ ਸਜਣ ਹਨ।

ਅੱਜ ਕਲ੍ਹ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜਦੋਂ ਹੋਵਾਂ ਉਦੋਂ ਦਾ ਸਭ ਕੁਝ ਹੀ ਇਕ ਡਾਇਰੀ ਦੇ ਪੰਨੇ ਅਨੁਸਾਰ ਲਿਖ ਲੈਂਦਾ ਹਾਂ। ਉਸਦੇ ਹੁਣ ਤਕ 1500 ਸਫ਼ੇ ਲਿਖੇ ਜਾ ਚੁਕੇ ਹਨ। ਇਹ ਮੇਰੇ ਦਿੱਲੀ ਆਉਣ ਦੇ ਸਮੇਂ ਵਿਚ ਵਿਚ ਹੀ ਸਤਿਗੁਰੂ ਜੀ ਦੀਆਂ ਮਿਲਣੀਆਂ ਵਿਚੋਂ ਲਿਖਿਆ ਹੈ। ਇਹ ਵੀ ਸੋਚ ਰਿਹਾ ਹਾਂ ਕਿ ਜੇ ਅਪ੍ਰੈਲ ਵਿਚ ਪਹਾੜੀਂ ਚਲਾ ਜਾਵਾਂ ਤਾਂ ਸੂਬਾ ਸਾਹਿਬ ਸਿੰਘ ਦਾ ਸ਼ਤਾਬਦੀ ਬਾਰੇ ਪੈਂਫਲਿਟ ਲਿਖ ਦੇਵਾਂ।

ਕਾਂਗਰਸਾਂ ਦੋਵੇਂ ਇਕ ਨਹੀ ਹੋ ਸਕੀਆਂ, ਇਹ ਘਾਟਾ ਹੈ। ਪਰ ਇੰਦਰਾ ਬੜੀ ਸਿਰੜੀ ਹੈ। ਉਹ ਬੜੇ ਜ਼ੋਰ ਸ਼ੋਰ ਨਾਲ ਕੰਮ ਕਰ ਰਹੀ ਹੈ। ਏਧਰ ਸਰਕਾਰ ਜਤਨ ਕਰ ਰਹੀ ਹੈ ਕਿ ਉਹਦੇ ਪੁੱਤਰ ਨੂੰ ਤਾਂ ਅੰਦਰ ਦੇਣ ਦਾ ਪ੍ਰਬੰਧ ਕਰ ਲਿਆ ਹੈ, ਹੁਣ ਇੰਦਰਾ ਵਾਸਤੇ ਵੀ ਕਾਨੂੰਨ ਦੇ ਰੱਸੇ ਵੱਟੇ ਜਾ ਰਹੇ ਹਨ। ਦੇਸ਼ ਦੀ ਹਾਲਤ ਬਦਤਰ ਹੈ। ਬਦਮਗਜ਼ੀ, ਬਦਨਸੀਬੀ ਤੇ ਬਦਹਵਾਸੀ ਦਾ ਬੋਲਬਾਲਾ ਹੈ। ਭ੍ਰਿਸ਼ਟਾਚਾਰ ਪਹਿਲਾਂ ਤੋਂ ਪੰਜ ਗੁਣਾ ਹੈ। ਉਂ ਜਨਤਾ ਸਰਕਾਰ 5 ਸਾਲ ਕੱਢੇਗੀ ਤੇ ਤਦ ਤਕ "ਦੂਜੀ ਪਾਰਟੀ" ਦੇ ਨਾਂ ਨਾਲ ਮੁਸਤਹਿਕਮ ਹੋ ਜਾਵੇਗੀ। ਪਰ ਇਕ ਵਾਰ ਸਾਰੀ ਦੁਨੀਆਂ ਨਵੀਂ ਕਰਵਟ ਲੈ ਰਹੀ ਜਾਪਦੀ ਹੈ ਤੇ ਏਸ਼ੀਆ ਅਫਰੀਕਾ ਵਿਚ ਨਵੀਆਂ ਧੜੇਬੰਦੀਆਂ ਬਣ ਜਾਣਗੀਆਂ।..............................................................................।

ਤੁਹਾਡਾ
ਪ੍ਰੀਤਮ ਸਿੰਘ ਕਵੀ

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਜੇ-3/199, ਰਾਜੌਰੀ ਗਾਰਡਨ,
ਨਵੀ ਦਿੱਲੀ-110027

ਮੇਰੇ ਪਿਆਰੇ ਭੰਮਰਾ ਜੀ,

ਤੁਹਾਡੀ ਬੇਤਾਰੀਖ ਚਿੱਠੀ, ਸਬੱਬ ਨਾਲ ਜਿਸਤੇ ਡਾਕ ਮਹਿਕਮੇ ਦੀ ਮੋਹਰ ਦੀ ਤਾਰੀਖ ਵੀ ਨਹੀ ਮਿਲਦੀ, ਪ੍ਰਾਪਤ ਹੋਈ। ਤੁਹਾਡਾ ਅਨੁਮਾਨ ਠੀਕ ਹੈ ਕਿ ਮੈਨੂੰ ਅੱਜ ਤਕ ਤੁਹਾਡੀ ਕੋਈ ਚਿੱਠੀ ਨਹੀਂ ਮਿਲੀ ਲੰਮੀ ਚੌੜੀ - ਅਤੇ ਹਾਂ ਸ੍ਰ. ਤਾਰਾ ਸਿੰਘ ਹੱਥ ਭੇਜਿਆ ਕੈਲੰਡਰ ਵੀ ਨਹੀ ਮਿਲਿਆ।

ਮੈਂ ਡੇਢ ਹਫਤਾ ਉਡੀਕ ਕੀਤੀ ਹੈ, ਪਰ ਤੁਹਾਡੀ ਸਮੁੰਦਰੀ ਚਿੱਠੀ ਅਜੇ ਵੀ ਨਾ ਮਿਲਣ ਕਰਕੇ, ਏਨੀ ਦੇਰ ਇਹ ਚਿੱਠੀ ਅਨੁਤਿਰਤ ਨਹੀ ਰਖੀ ਜਾ ਸਕਦੀ।

ਮੈਂ ਖੁਫੀਆਗਿਰੀ ਤਾਂ ਕੀ ਕਰ ਸਕਦਾ ਹਾਂ। ਜਿੰਨ੍ਹਾਂ ਦੀਆਂ ਤਾਰਾਂ ਸਤਿਗੁਰਾਂ ਨਾਲ ਜੁੜੀਆਂ ਹੋਈਆਂ ਹੋਣ, ਉਨ੍ਹਾਂ ਦੀ ਤਾਂ ਮੈਂ ਮਦਦ ਵੀ ਕੀ ਕਰ ਸਕਦਾ ਹਾਂ। ਸਾਰੀ ਗੱਲਬਾਤ ਦਾ ਤੱਤ ਇਹ ਹੈ ਕਿ ਜਿਹੜੀ ਇਕ ਚਿੱਠੀ ਤੁਸਾਂ ਮੈਨੂੰ ਇਸ ਤੋਂ ਪਹਿਲੋਂ ਵੱਡੀ ਸਾਰੀ ਲਿਖੀ ਸੀ, ਜਿਦ੍ਹੇ ਵਿਚ ਕਿਸੇ ਤਸਵੀਰ ਦਾ ਜ਼ਿਕਰ ਸੀ, ਇਹ ਮੈਂ ਸਾਰੀ ਸਤਿਗੁਰੂ ਜੀ ਦੀ ਨਜ਼ਰ ਵਿਚ ਲੈ ਆਂਦੀ ਸੀ ਤਾਕਿ ਉਹ ਆਪਣੇ ਸੰਬੰਧਤ ਸਿਖਾਂ ਬਾਰੇ ਠੀਕ ਤਰ੍ਹਾਂ, ਸਾਡੀ ਦ੍ਰਿਸ਼ਟੀ ਤੋਂ ਜਾਣ ਲੈਣ। ਉਸ ਵਿਚ ਵਿਆਹਾਂ ਬਾਰੇ ਵੀ ਇਕ ਲਾਈਨ ਸੀ, ਉਸ ਲਾਈਨ ਬਾਰੇ ਸਤਿਗੁਰਾਂ ਮੈਨੂੰ ਪੁੱਛਿਆ ਸੀ ਕਿ ਇਹ ਕੀ ਹੈ, ਕਿਉਂ ਹੈ ? ਹੋ ਸਕਦਾ ਹੈ ਮੈਂ ਉਤਰ ਵਿਚ ਅਰਜ਼ ਕਰ ਦਿਤੀ ਹੋਵੇ ਕਿ ਭੰਮਰੇ ਗਿਆਨ ਦਾ ਇਕ ਪੂਰ ਦਾ ਪੂਰ ਸ਼ਾਦੀ ਯੋਗ ਹੈ, ਉਸ ਵੱਲ ਕੋਈ ਧਿਆਨ ਨਹੀ ਦੇ ਰਿਹਾ, ਇਹ ਪਰੇਸ਼ਾਨੀ ਤਾਂ ਹੋ ਸਕਦੀ ਹੈ।

ਮੈਨੂੰ ਨਹੀ ਪਤਾ ਸੱਚੇ ਪਾਤਸ਼ਾਹ ਜੀ ਨੇ ਇਹਨਾਂ ਦੇ ਵਿਆਹਾਂ ਬਾਰੇ ਤੁਹਾਨੂੰ ਪਹਿਲਾਂ ਕਿਹਾ ਜਾਂ ਪਿਛੋਂ ਲਿਖਵਾਇਆ। ਜੋ ਕੁਝ ਵੀ ਹੈ, ਚੰਗਾ ਹੀ ਹੈ। ਸਤਿਗੁਰੂ ਜੀ ਅੱਜਕਲ੍ਹ ਵਿਆਹ ਸ਼ਾਦੀਆਂ ਨੂੰ ਵੀ ਸਮਾਜਕ ਉਸਾਰੀ ਦਾ ਇਕ ਸਾਧਨ ਮੰਨਦੇ ਹਨ। ਗਰੀਬਾਂ ਦੇ ਸੁਹਣੇ ਧੀਆਂ ਪੁੱਤਰਾਂ ਨੂੰ ਅਮੀਰਾਂ ਦੇ ਵੱਲ ਵਿਆਹ

ਦੇਣਾ। ਦਹੇਜ ਦੇ ਲਾਲਚੀ ਲੋਕਾਂ ਨੂੰ ਭਾਵੇਂ ਇਹ ਗੱਲ ਨਾ ਜਰਦੀ ਹੋਵੇ, ਪਰ ਗੁਰਮੁਖਾਂ ਗੁਰਸਿੱਖਾਂ ਨੂੰ ਇਹ ਪਸੰਦ ਹੁੰਦੀ ਹੈ। ਤੁਹਾਨੂੰ ਪਤਾ ਹੀ ਹੋਵੇਗਾ ਕਿ ਪਿਛੇ ਜਿਹੇ ਸੇਠ ਤਰਲੋਕ ਸਿੰਘ ਵੱਲ ਗਰੀਬ ਸੁਨਿਆਰੇ ਸਿੱਖਾਂ ਦੀ ਖੂਬਸੂਰਤ ਪੁੱਤਰੀ ਵਿਆਹੀ ਹੈ।.........................................................................।

ਤੇ ਨਾਲ ਹੁਣ ਤੁਹਾਡੇ ਵਿਚ ਲੁਹਾਰਾਂ ਤਖਾਣਾਂ ਵਾਲੇ ਕਿਹੜੇ ਲੱਛਣ ਹਨ ਤੇ ਜਿਹੜੇ ਇੰਗਲੈਂਡ ਆ ਕੇ ਤੁਹਾਡੇ ਵਾਂਗ ਹੀ ਜੱਟ ਨੌਕਰੀਆਂ ਕਰਦੇ ਹਨ ਉਹਨਾਂ ਵਿਚ ਕੀ ਰਹਿ ਗਿਆ ਜੱਟਾਂ ਵਾਲਾ। ਨਾਲੇ ਹੁਣ ਕੋਈ ਮੈਨੂੰ ਜੱਟ ਸਮਝਦਾ ਹੋਵੇਗਾ। ਪਿਛਲੇ ਤੀਹ ਸਾਲਾਂ ਵਿਚ ਕੋਈ ਤਾਂ ਮੈਨੂੰ ਤਰਖਾਣ ਸਮਝਦਾ ਰਿਹਾ, ਕੋਈ ਕੰਬੋਅ ਅਤੇ ਕਿਸੇ ਕਿਸੇ ਮੈਨੂੰ ਚਮਿਆਰ ਵੀ ਸਮਝੀ ਰਖਿਆ। ਕਿਸੇ ਦੇ ਭਾਅ ਦਾ ਮੈਂ ਬਾਹਮੇਣੋਂ ਸਿੱਖ ਹੋਇਆ ਸਾਂ—ਮੇਰਾ ਜੱਟਪੁਣਾ ਕਿਸੇ ਨੂੰ ਕਿਧਰੇ ਲੱਭਦਾ ਹੀ ਨਹੀ ਸੀ। ਸੁ ਜਿਹੜੇ ਪੁਸ਼ਤੈਨੀ ਪੇਸ਼ੇ ਨੂੰ ਕਰਦੇ ਨਹੀ ਉਹ ਤਾਂ ਆਦਮੀ ਹੀ ਹਨ।.................................
........................................................।

ਡਾਕ ਤਾਰ 1 ਜੂਨ ਤੋਂ ਹੋਰ ਵੀ ਮਹਿੰਗੇ ਹੋ ਰਹੇ ਹਨ – ਧੰਨ ਜਨਤਾ ਪਾਰਟੀ।

ਤੁਹਾਡਾ
ਪ੍ਰੀਤਮ ਸਿੰਘ ਕਵੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ ; 9-4-63

ਬੜੇ ਹੀ ਸਤਿਕਾਰਯੋਗ ਤੇ ਪਿਆਰੇ ਭੰਮਰਾ ਜੀ,

ਅਸੀ ਦਿਲੋਂ ਮਹਿਸੂਸ ਕਰਦੇ ਹਾਂ ਕਿ ਤੁਹਾਡੀਆਂ ਚਿੱਠੀਆਂ ਦਾ ਜਵਾਬ ਨਾ ਦੇਕੇ ਤੁਹਾਡੇ ਨਾਲ ਇਨਸਾਫ ਨਹੀ ਕੀਤਾ ਤੇ ਦੂਸਰਾ ਆਪਣੇ ਫਰਜ਼ ਦੀ ਪਾਲਨਾ ਨਹੀ ਕੀਤੀ। ਤੁਹਾਡੇ ਵਲੋਂ ਹੁਣ ਦੀ ਦਿਤੀ ਚਿਤਾਵਨੀ ਜੋ ਸਾਨੂੰ ਖ਼ਬਰਦਾਰ ਨਹੀ ਰਖੇਗੀ ਤਾਂ ਏਸ ਪਾਸਿਓਂ ਅਵੇਸਲੇ ਵੀ ਨਹੀ ਹੋਣ ਦੇਵੇਗੀ। ਸਜਣਾਂ ਮਿੱਤਰਾਂ ਦਾ ਫਰਜ਼ ਇਹੋ ਹੁੰਦਾ ਹੈ ਕਿ ਗੁੱਸੇ ਹੋਣ ਦੀ ਬਜਾਏ ਦੂਸਰੇ ਦੀ ਕਮਜ਼ੋਰੀ ਤੋਂ ਉਸਨੂੰ ਜਾਣੂ ਕਰਾ ਦਿਤਾ ਜਾਵੇ ਤਾਕਿ ਉਸ ਗੱਲ ਦਾ ਸੁਧਾਰ ਹੋ ਜਾਵੇ। ਤੁਸੀ ਸਾਡੇ ਮਨ ਵਿਚ ਵੈਸੇ ਹਰ ਸਮੇ ਸਮਾਏ ਰਹਿੰਦੇ ਹੋ। ਜਦੋਂ ਅਸੀ ਇਹ ਕਹਿਣ ਦਾ ਕਿਸੇ ਨੂੰ ਫ਼ਖ਼ਰ ਹਾਸਲ ਕਰਦੇ ਹਾਂ ਕਿ ਨਵਾਂ ਹਿੰਦੁਸਤਾਨ ਇੰਗਲੈਂਡ ਵੀ ਜਾਂਦਾ ਹੈ ਤਾਂ ਉਸ ਦੇ ਪਿਛੇ ਮੁੱਖ ਰੂਪ ਵਿਚ ਆਪਦਾ ਚਿਤੱਰ ਹੀ ਹੁੰਦਾ ਹੈ। ਸਾਨੂੰ ਇਸ ਗੱਲ ਦਾ ਬੜਾ ਮਾਣ ਵੀ ਹੁੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਦਾ ਕੋਈ ਨਾਮਲੇਵਾ, ਜਿਸਦੇ ਦਿਲ ਵਿਚ ਨਾਮਧਾਰੀ ਪੰਥ ਲਈ ਅਥਾਹ ਪਿਆਰ ਤੇ ਸਤਿਕਾਰ ਹੈ, ਇੰਗਲੈਂਡ ਵਾਸੀਆਂ ਨੂੰ ਆਪਣੇ ਪਵਿੱਤਰ ਸੰਦੇਸ਼ ਤੋਂ ਜਾਣੂ ਕਰਾ ਰਿਹਾ ਹੈ। ਕੋਈ ਦੇਸ਼ ਗੁਲਾਮ ਕਿਉਂ ਹੋਵੇ ਤੇ ਇਸ ਨੂੰ ਗੁਲਾਮ ਕਿਉਂ ਕੀਤਾ ਜਾਵੇ। ਕਿਉਂ ਨਾ ਆਜ਼ਾਦ ਦੇਸ਼ ਦਾ ਜੀਵਨ ਬਸਰ ਕੀਤਾ ਜਾਵੇ। ਇਹੋ ਹੀ ਉਦੇਸ਼ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ, ਜਿਸ ਖਾਤਰ ਘਰ ਦਾ, ਮਾਪਿਆਂ ਦਾ ਤੇ ਦੁਨੀਆਵੀ ਰਿਸ਼ਤੇਦਾਰੀਆਂ ਦਾ ਮੋਹ ਤਿਆਗਕੇ ਸਮੁੱਚੀ ਮਾਨਵਤਾ ਨਾਲ ਮੋਹ ਪਾ ਲਿਆ ਸੀ।

ਆਪ ਦੀਆਂ ਗੱਲਾਂ ਦਾ ਉਤਰ ਦੇਣ ਤੋਂ ਪਹਿਲਾਂ ਅਸੀ ਆਪ ਜੀ ਨੂੰ ਵਧਾਈ ਦੇਣਾ ਪਹਿਲਾ ਫਰਜ਼ ਸਮਝਦੇ ਹਾਂ ਕਿ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਸਦਕਾ ਅਕਾਲ ਪੁਰਖ ਨੇ ਆਪ ਜੀ ਨੂੰ ਭੁਝੰਗੀ ਦੀ ਦਾਤ ਬਖ਼ਸ਼ੀ ਹੈ। ਸਾਡੀ ਇਹ ਹਾਰਦਕ ਸ਼ੁਭ ਕਾਮਨਾ ਹੈ ਕਿ ਅਕਾਲ ਪੁਰਖ ਇਸ ਦੀ ਸੁਹਣੀ ਪਰਵਰਿਸ਼ ਕਰੇ।

ਕਵੀ ਜੀ ਪਾਸੋਂ ਫੋਟੋ ਤੇ ਸਬੰਧਤ ਮੈਟਰ ਮਿਲ ਗਿਆ ਹੈ, ਕਿਸੇ ਗੱਲ ਦੀ ਨਾ ਸਮਝ ਆਈ ਤਾਂ ਆਪ ਪਾਸੋਂ ਜ਼ਰੂਰ ਉਸਦਾ ਪਤਾ ਕਰ ਲਿਆ ਜਾਵੇਗਾ। ਸ੍ਰੀ ਜੀਵਨ ਨਗਰ ਦੀ ਕਿਤਾਬ ਛਪ ਗਈ ਹੈ, ਆਪ ਨੂੰ ਭੇਜ ਰਹੇ ਹਾਂ। ਫੋਟੋ ਵਿਚ ਕੋਈ ਨਹੀ ਦੇ ਸਕੇ ਤੇ ਨਾ ਆਪਣੀ ਇੱਛਾ ਮੁਤਾਬਕ ਉਸਦਾ ਰੰਗ ਰੂਪ ਹੀ ਦੇ ਸਕੇ ਹਾਂ। ਸਵਾਲ ਮਾਇਕ ਔਕੜਾਂ ਦਾ ਹੁੰਦਾ ਹੈ। ਬਹੁਤਾ ਹੀ ਸੰਕੋਚ ਕਰਨਾ ਪੈਂਦਾ ਹੈ। ਅਖ਼ਬਾਰ ਵਿਚ

ਵੀ ਕੇਵਲ ਅਜੇ ਪੜ੍ਹਣ ਯੋਗ ਮੈਟਰ ਨੂੰ ਕਿਸੇ ਨਾ ਕਿਸੇ ਤਰ੍ਹਾਂ ਦੇ ਦਿੰਦੇ ਹਾਂ। ਜੀ ਸਾਡਾ ਕਰਦਾ ਹੈ ਕਿ ਕਦੇ ਮੋਮੀ ਕਾਗ਼ਜ਼ ਦੀ ਵਰਤੋਂ ਕਰੀਏ, ਕੋਈ ਨਾਗਾ ਕਦੇ ਪੈਣ ਨਾ ਦਈਏ। ਕੋਈ ਛੁੱਟੀ ਨਾ ਕੀਤੀ ਜਾਵੇ, ਰੋਜ਼ਾਨਾ ਛੇ ਸਫੇ ਦੇਈਏ। ਹਫਤੇ ਵਿਚ ਦੋ ਸ਼ਾਨਦਾਰ ਸਚਿਤ੍ਰ ਐਡੀਸ਼ਨ ਤੇ ਖ਼ਾਸ ਦਿਨਾਂ ਤੇ ਸਪੈਸ਼ਲ ਐਡੀਸ਼ਨ ਦਈਏ। ਪਰ ਜਦੋਂ ਸਿਪਾਹੀ ਕੋਲ ਲੜਣ ਨੂੰ ਹਥਿਆਰ ਨਹੀ ਹੁੰਦਾ ਤਾਂ ਉਸਨੂੰ ਮਜ਼ਬੂਰਨ ਹਾਰ ਮੰਨਣੀ ਪੈਂਦੀ ਹੈ ਪਹਿਲਿਆਂ ਦਾ ਪ੍ਰਣ ਕਿ ਦੇਸ਼ ਦੇ ਆਜ਼ਾਦ ਹੋਣ ਤਕ ਇਸ ਦੇ ਹਾਕਮਾਂ ਨਾਲ ਕਿਸੇ ਤਰ੍ਹਾਂ ਦੀ ਮਿਲਵਰਤਨ ਨਹੀ ਕਰਨੀ - ਅਸਾਂ ਦੇਸ਼ ਭਗਤੀ ਦਾ ਜਜ਼ਬਾ ਤਾਂ ਜ਼ਰੂਰ ਲਿਆ ਪਰ ਕੁਝ ਆਪਣੇ ਤੌਰ ਤੇ ਵਿਦਿਅਕ ਤੇ ਸਨਅਤੀ ਕੰਮ ਕਰਨ ਵਾਲੇ ਸਨ, ਜਿਹੜੇ ਅਸੀ ਨਾ ਕਰ ਸਕੇ। ਅਸੀ ਕਰੀਬ ਕਰੀਬ ਸਾਰੇ ਅਨਪੜ੍ਹ ਰਹਿ ਗਏ। ਇਹੀ ਦਿੱਕਤ ਹੈ ਕਿ ਨਾਮਧਾਰੀ ਪਾਠਕਾਂ ਨੇ ਰੋਜ਼ਾਨਾ ਅਖ਼ਬਾਰ ਦੀ ਮਹਾਨਤਾ ਨੂੰ ਨਹੀਂ ਸਮਝਿਆ। ਜੇ ਕਿਤੇ ਸਹਿਯੋਗ ਆਪ ਜਿਹੇ ਹੁੰਗਾਰਾ ਭਰਨ ਵਾਲੇ ਪਾਠਕਾਂ ਦਾ ਮਿਲ ਜਾਂਦਾ ਤਾਂ ਅਸੀ ਬੜੇ ਸ਼ਾਨਦਾਰ ਮੈਟਰ ਨਾਲ ਪਰਚੇ ਨੂੰ ਸ਼ੰਗਾਰਦੇ ਤੇ ਪੰਜਾਬੀ ਅਖ਼ਬਾਰਾਂ ਵਿਚ ਇਸ ਨੂੰ ਪਹਿਲੇ ਦਰਜੇ ਤੇ ਖੜ੍ਹਿਆਂ ਕਰਦੇ। ਸਾਡੀ ਰੀਝ ਅਜੇ ਬਰਕਰਾਰ ਹੈ। ਕਲੰਡਰਾਂ ਬਾਰੇ ਵੀ ਆਪ ਦਾ ਗਿਲਾ ਕਿ ਦੋ ਪ੍ਰੈਸ ਕੁਝ ਨਹੀਂ ਕਰ ਰਹੇ। ਅਜੇ ਤਕ ਸਾਡੀ ਨਜ਼ਰ ਵਿਚ ਅਜੇਹੀਆਂ ਫੋਟੂਆਂ ਨਹੀ ਆ ਸਕੀਆਂ ਜਿਹਨਾਂ ਨੂੰ ਕਲੰਡਰ ਦਾ ਰੂਪ ਦਿਤਾ ਜਾ ਸਕੇ। ਕੋਈ ਸ਼ੱਕ ਨਹੀਂ ਕਿ ਸਾਡੇ ਪਾਸ ਮੁਸੱਵਰ ਜੀ ਹਨ ਪਰ ਹੁਣ ਦਾ ਸਮਾਂ ਜਿਹੋ ਜਿਹੀਆਂ ਫੋਟੂਆਂ ਦੀ ਮੰਗ ਕਰਦਾ ਹੈ ਉਸ ਲਈ ਪ੍ਰਸਿਧੀ ਪ੍ਰਾਪਤ ਕਰ ਚੁਕੇ ਚਿੱਤਰਕਾਰਾਂ ਦੀ ਸ਼ਰਨ ਲੈਣੀ ਪਵੇਗੀ, ਜਿਨ੍ਹਾਂ ਦੀ ਕੀਮਤ ਚੋਖੀ ਦੇਣੀ ਪੈਂਦੀ ਹੈ। ਫਿਰ ਬਲਾਕ, ਫਿਰ ਕਾਗ਼ਜ਼ ਤੇ ਛਪਾਈ ਆਦਿ। ਕੁਝ ਹਜ਼ਾਰ ਰੁਪਏ ਹੱਥ ਹੇਠਾਂ ਏਸ ਕੰਮ ਲਈ ਲੈਕੇ ਹੀ ਹੋ ਸਕਦਾ ਹੈ। ਜਿਹੜਾ ਮੈਟਰ ਤੇ ਕਟਿੰਗ ਹੁਣ ਆਉਣਗੇ, ਉਨ੍ਹਾਂ ਲਈ ਪਹਿਲੀ ਥਾਂ ਹੋਵੇਗੀ। ਤੁਸੀ ਜਿਵੇਂ ਵੀ ਭੇਜੋਗੇ, ਸਾਡੇ ਲਈ ਕੀਮਤੀ ਮੈਟਰ ਹੋਵੇਗਾ। ਅਖ਼ਬਾਰ ਹਵਾਈ ਡਾਕੇ ਆਪ ਨੂੰ ਪਾ ਦਈਦਾ ਹੈ। ਅਖ਼ਬਾਰ ਦੀਆਂ ਗਲਤੀਆਂ ਸਾਡੇ ਧਿਆਨ ਵਿਚ ਹਨ। ਤੁਹਾਡੇ ਵੀ ਮਸ਼ਕੂਰ ਹਾਂ ਕਿ ਪ੍ਰੇਰਨਾ ਦੇਂਦੇ ਹੋ ਗਲਤੀਆਂ ਵਗੈਰਾ ਨੂੰ ਸੁਧਾਰਨ ਦੀ। ਕਲੰਡਰਾਂ ਬਾਰੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਨਾਲ ਵਿਚਾਰ ਵਟਾਂਦਰਾ ਹੋਇਆ ਸੀ। ਉਹਨਾਂ ਦੇ ਧਿਆਨ ਵਿਚ ਵੀ ਹੈ ਬੜੇ ਸ਼ਾਨਦਾਰ ਕਲੰਡਰ ਨੂੰ ਤਿਆਰ ਕਰਵਾਉਣ ਦਾ।

ਆਪ ਦੇ ਸ਼ੁਭ ਚਿੰਤਕ

ਮੰਗਲ ਸਿੰਘ, ਭਾਰਤੀ, ਮਨਧੀਰ




ਮੈਡਨਹੈਡ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਉਤਸਵ ਸਮੇ
ਸਟੇਜ ਸਕੱਤਰ ਵਜੋਂ ਸ੍ਰੀ ਕੇ.ਐਸ.ਭੰਮਰਾ, ਮਾਈਕ 'ਤੇ ਗਿਆਨੀ ਕੇਸ਼ਰ ਸਿੰਘ ਜੀ।



1972 ਨੂੰ ਰਾਮਗੜ੍ਹੀਆ ਸਕੂਲ ਫਗਵਾੜਾ ਵਿਖੇ ਸ੍ਰੀ ਕੇ.ਐਸ.ਭੰਮਰਾ ਦਾ ਸਨਮਾਨ ਕੀਤਾ ਗਿਆ। ਆਪ ਧੰਨਵਾਦ ਕਰ ਰਹੇ ਹਨ।
ਨਾਲ ਹਨ ਪ੍ਰੀਤਮ ਸਿੰਘ ਕਵੀ, ਜਗਦੀਸ਼ ਸਿੰਘ ਵਰਿਆਮ, ਪ੍ਰਧਾਨ ਸ੍ਰ. ਮੇਲਾ ਸਿੰਘ ਭੋਗਲ।



1965 ਵਿਚ ਸ੍ਰੀ ਕੇ.ਐਸ. ਭੰਮਰਾ ਜੀ ਨਾਲ ਸ੍ਰ. ਭਗਤ ਸਿੰਘ ਮੇਰੋਵਾਲੀਆ,
ਵਪਾਰੀ ਗੁਰਬਚਨ ਸਿੰਘ ਸੋਹਲ ਤੇ ਇਕ ਹੋਰ ਸੱਜਣ ।




ਹੈਮਬਰਗ ਜਰਮਨੀ ਵਿਚ ਕੈਟਲ ਸ਼ੋਅ ਸਮੇਂ - 1997




ਰਾਮਗੜ੍ਹੀਆ ਕਲੱਬ ਲੁਧਿਆਣਾ ਦੇ ਮੈਂਬਰ ਸ੍ਰੀ ਕੇ.ਐਸ. ਭੰਮਰਾ ਜੀ ਨੂੰ
ਸਨਮਾਨ ਵਜੋਂ ਮੋਮੈਂਟੋ ਭੇਟ ਕਰਦੇ ਹੋਏ ।

24




ਸ੍ਰੀ ਕੇ.ਐਸ. ਭੰਮਰਾ ਦੇ ਸਾਹਵੇ ਉਹਨਾਂ ਦੇ ਗ੍ਰਹਿ ਮੇਡਨਹੈਡ ਵਿਖੇ ਵਿਸ਼ਵ ਟੂਰ 'ਤੇ ਸਾਈਕਲ 'ਤੇ ਨਿਕਲੇ ਭਾਰਤ ਦੇ ਸ੍ਰੀ ਬੀ.ਪੀ. ਸਿੰਘ ਦਾ ਇੰਟਰਵਿਊ ਲੈਂਦਿਆਂ ਇਕ ਪੱਤਰ ਪ੍ਰੇਰਕ।



ਮੇਡਨਹੈਡ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਉਤਸਵ 'ਤੇ ਦੀਵਾਨ ਦੀਆਂ ਰੌਣਕਾਂ। ਸੰਗਤਾਂ ਬਾਹਰਲੇ ਦੂਰ ਦੁਰਾਡੇ ਸ਼ਹਿਰਾਂ ਤੋਂ ਵੀ ਪੁੱਜੀਆਂ ।



ਰਾਮਗੜ੍ਹੀਆ ਸਕੂਲ ਫਗਵਾੜਾ (ਪੰਜਾਬ) ਦੇ ਪ੍ਰਧਾਨ ਸ੍. ਮੇਲਾ ਸਿੰਘ
ਤੇ ਪ੍ਰਬੰਧਕਾਂ ਨਾਲ ਸ੍ਰੀ ਕੇ.ਐਸ. ਭੰਮਰਾ ਜੀ ।



ਕੰਪਾਲਾ '60 'ਚ ਗਿ. ਕੇਸਰ ਸਿੰਘ ਰੀਲ੍ਹ ਨੂੰ ਭਾਰਤ ਜਾਣ ਸਮੇ ਪਾਰਟੀ ਦੇਂਦਿਆਂ ਸੈਕਟਰੀ ਸ੍ਰੀ ਕੇ.ਐਸ.ਭੰਮਰਾ,
ਰਤਨ ਸਿੰਘ ਘਟੋਰਾ, ਬਾਬੂ ਕਿਸਨ ਸਿੰਘ ਪਨੇਸਰ ਪ੍ਰਧਾਨ ਤੇ ਧਰਮ ਸਿੰਘ ਕਲਾ ਆਦਿ।



ਖੱਬੇ ਤੋਂ ਸੱਜੇ : ਸ੍ਰ. ਖੜਕ ਸਿੰਘ ਭੰਮਰਾ ਸੈਕਟਰੀ ਟੋਰੋਂਰੋ, ਸੱਗੂ ਜੀ, ਈਸਰ ਸਿੰਘ ਭੰਮਰਾ ਪ੍ਰਧਾਨ ਟੋਰੋਂਰੋ, ਪ੍ਰੀਤਮ ਸਿੰਘ ਜੰਡੂ ਠੇਕੇਦਾਰ ਮੁਥਾਲੀ,
ਵਿਚਕਾਰ ਸ੍ਰ. ਇੰਦਰ ਸਿੰਘ ਗਿੱਲ ਯੂਗਾਂਡਾ ਦੀ ਹਸਤੀ, ਸ੍ਰੀ ਪ੍ਰੀਤ ਸਿੰਘ ਭੰਮਰਾ ਪ੍ਰਧਾਨ ਕੰਪਾਲਾ,
ਪ੍ਰੀਤਮ ਸਿੰਘ ਭਾਰਜ ਠੇਕੇਦਾਰ, ਸੈਕਟਰੀ ਚੰਨਣ ਸਿੰਘ ਬਾਂਸਲ ਮੁਥਾਲੀ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ : 18-7-63

ਪਰਮ ਸਤਿਕਾਰਯੋਗ ਭੰਮਰਾ ਜੀਓ..........................................................
..........................................................।

ਤੁਸੀ ਭਾਵੇਂ ਕਿੰਨੇ ਵੀ ਗੁੱਸੇ ਗਿੱਲੇ ਕਰੋ, ਪਰ ਸਾਡੇ ਦਿਲ ਵਿਚ ਤੁਹਾਡੇ ਲਈ ਜਿਹੜਾ ਆਦਰ, ਪਿਆਰ, ਸਤਿਕਾਰ ਤੇ ਪ੍ਰੇਮ ਹੈ ਉਹ ਕਦੇ ਘੱਟ ਨਹੀ ਸਕਦਾ। ਅਸੀਂ ਦਿਲੋਂ ਮਹਿਸੂਸ ਕਰਦੇ ਹਾਂ ਕਿ ਤੁਹਾਡੀਆਂ ਪੁੱਛਾਂ ਦੇ ਤੁਹਾਨੂੰ ਉਤਰ ਨਹੀ ਮਿਲੇ ਤੇ ਆਪ ਵਲੋਂ ਦਿਤੇ ਜਾਂਦੇ ਸੁਝਾਵਾਂ ਤੇ ਪੂਰਾ ਅਮਲ ਨਹੀ ਹੁੰਦਾ। ਦੂਸਰਾ ਜਿੰਨੀ ਛੇਤੀ ਆਪ ਉਤਰ ਦੀ ਆਸ ਰਖਦੇ ਹੋ, ਕਈ ਵਾਰੀ ਉਨੀ ਹੀ ਦੇਰ ਹੋ ਜਾਂਦੀ ਹੈ। ਇਨ੍ਹਾਂ ਹਾਲਤਾਂ ਵਿਚ ਖਿੱਝ ਆਉਣੀ ਕੁਦਰਤੀ ਹੈ।

ਤੁਸਾਂ ਕੀਲਰ ਕਾਂਡ ਦੇ ਕਟਿੰਗ ਭੇਜੇ ਸਨ ਤੇ ਕੀਲਰ ਦੇ ਫੋਟੋ ਆਦਿ ਬਣਵਾ ਕੇ ਜ਼ਰੂਰ ਛਾਪਣ ਲਈ ਹੁਕਮ ਕੀਤਾ ਸੀ, ਪਰ ਅਸੀ ਇਸ ਹੁਕਮ ਦੀ ਤਾਮੀਲ ਵੀ ਨਹੀ ਕਰ ਸਕੇ। ਨਾ ਛਾਪਣ ਦੀਆਂ ਵੀ ਕੁਝ ਮਜ਼ਬੂਰੀਆਂ ਸਨ। ਹੁਣ ਸਿਲਸਿਲੇ ਵਾਰ ਤੁਹਾਡੀਆਂ ਪੁੱਛਾਂ ਦੇ ਉਤਰ ਦੇਣ ਦੀ ਕੋਸ਼ਿਸ਼ ਕਰਾਂਗੇ। ਗਲਤੀ ਨਾਲ ਜੇ ਕੋਈ ਰਹਿ ਜਾਏ ਤਾਂ ਅਸੀ ਆਸ ਕਰਦੇ ਹਾਂ ਕਿ ਆਪ ਖ਼ਿਮਾ ਦੀ ਦ੍ਰਿਸ਼ਟੀ ਵੀ ਰਖੋਗੇ

ਆਪਣੀ ਚਿੱਠੀ ਵਿਚ ਤੁਸਾਂ ਆਪਣੇ ਬਾਰੇ ਜਿਸ ਸ਼ਬਦ ਦੀ ਵਰਤੋਂ ਕੀਤੀ ਹੈ, ਇਹ ਤੁਸੀ ਕਦੇ ਆਪਣੇ ਦਿਲ ਤੇ ਭੁੱਲਕੇ ਵੀ ਨਾ ਲਿਆਉਣਾ। ਤੁਹਾਡੀਆਂ ਚਿੱਠੀਆਂ ਦੀ ਅਸੀ ਬੜੀ ਕਦਰ ਕਰਦੇ ਹਾਂ। ਚਿੱਠੀ ਦਾ ਕਰੈਕਟਰ ਆਪਣੇ ਆਪ ਵਿਚ ਬੜਾ ਉਚਾ ਹੁੰਦਾ ਹੈ। ਇਸਦੀ ਹਰ ਕਿਸੇ ਨੂੰ ਬੜੀ ਉਡੀਕ ਹੁੰਦੀ ਹੈ। ਦੂਰ ਬੈਠੇ ਪਿਆਰਿਆਂ ਦਾ ਇਹ ਸਹਾਰਾ ਹੁੰਦੀ ਹੈ। ਇਸ ਦੇ ਪਾਇਆਂ ਬਹੁਤ ਸਾਰੇ ਦੁਖ ਦਰਦ ਵੰਡੇ ਜਾਂਦੇ ਹਨ, ਮਨ ਨੂੰ ਚੈਣ ਮਿਲ ਜਾਂਦਾ ਹੈ। ਤੁਸਾਂ ਤਾਂ ਸਾਡੇ ਤੇ ਬੜੀ ਭਾਰੀ ਕ੍ਰਿਪਾ ਕਰਦੇ ਹੋ ਕਿ ਆਪਣਾ ਕੀਮਤੀ ਸਮਾਂ ਕੱਢਕੇ ਸਾਨੂੰ ਯਾਦ ਕਰਦੇ ਹੋ ਤੇ ਆਪਣੇ ਕੀਮਤੀ ਸੁਝਾਓ ਦਿੰਦੇ ਹੋ। ਏਸ ਪਾਸਿਓਂ ਸਾਡੇ ਹਿਰਦੇ ਬੜੇ ਵਿਸ਼ਾਲ ਹਨ। ਸਾਡੇ ਉਤੇ ਕੋਈ ਉਸਾਰੂ ਪੜਚੋਲ ਕਰੇ ਤਾਂ ਅਸੀ ਉਸਦਾ ਸੁਆਗਤ ਕਰਦੇ ਹਾਂ। ਜਿਹੜਾ ਮਨੁੱਖ ਆਪਣੀ ਕਮੀ ਤੇ ਆਪਣੀ ਗਲਤੀ ਨੂੰ ਮਹਿਸੂਸ ਕਰਦਾ ਹੋਵੇ ਜਿੰਦਗੀ ਵਿਚ ਸਫਲਤਾ ਉਨ੍ਹਾਂ ਲੋਕਾਂ ਨੂੰ ਹੀ ਮਿਲਦੀ ਹੈ।

ਕੀਲਰ ਕਾਂਡ ਦੀਆਂ ਫੋਟੋਆਂ ਅਸਾਂ ਇਸ ਕਰਕੇ ਨਹੀ ਦਿਤੀਆਂ ਕਿ ਸਾਡੀ ਨਾਮਧਾਰੀ ਨੀਤੀ ਦੇ ਵਿਰੁਧ ਜਾਂਦੀਆਂ ਸਨ। ਸਪੇਸ਼ਲੀ ਇਸ ਕਿਸਮ ਦੀਆਂ

ਹਦਾਇਤਾਂ ਹਨ। ਬਾਕੀ ਅਸੀਂ ਚਾਹੁੰਦੇ ਸਾਂ ਕਿ ਯੂਰਪ ਦੀ ਡੈਮੋਕਰੇਸੀ ਤੇ ਕੀਲਰ ਕਾਂਡ ਉੱਪਰ ਲਿਖਿਆ ਜਾਏ ਪਰ ਭਾਰਤੀ ਜੀ ਸਤਿਗੁਰੂ ਜੀ ਨਾਲ ਬਾਹਰ ਦੌਰੇ ਤੇ ਗਏ ਹੋਏ ਸਨ। ਮਨਪੀਰ ਜੀ ਇੱਛਾ ਰਖਦੇ ਸਨ ਪਰ ਫਿਰ ਕੁੱਝ ਲੇਟ ਹੋ ਜਾਣ ਕਰਕੇ ਪਿਛੇ ਪੈ ਗਿਆ ਹੈ। ਨਾਮਧਾਰੀ ਪਰਵਾਰ ਮਾਲਾ ਦੇ ਅੰਦਰਲਾ ਮੈਟਰ ਤਾਂ ਡਿਕਸ਼ਨਰੀ ਤਰਜ਼ ਤੇ ਨਹੀਂ ਹੋਵੇਗਾ, ਇਹ ਤਦੇ ਹੁੰਦਾ ਹੈ ਜੇ ਸਾਰਾ ਮੈਟਰ ਪਹਿਲਾਂ ਸਾਡੇ ਪਾਸ ਆਏ। ਪਰ ਸਾਡੇ ਪਾਸ ਜਿਉਂ ਜਿਉਂ ਆਉਂਦਾ ਹੈ ਤਿਵੇਂ ਦੇ ਦਈਦਾ ਹੈ। ਬਾਕੀ ਕਿਤਾਬ ਦੇ ਤਿਆਰ ਹੋਣ ਤੇ ਇਸਦਾ ਇਨਡੈਕਸ ਡਿਕਸ਼ਨਰੀ ਵਾਂਗ ਹੋਵੇਗਾ। ਸਾਡੀ ਇੱਛਾ ਹੈ ਕਿ ਪੰਜ ਸੌ ਪਰਵਾਰ ਦੀ ਇਕ ਪੁਸਤਕ ਹੋਵੇ। ਅੱਜ ਤਕ ਕਰੀਬਨ ਡੇਢ ਸੌ ਪਰਵਾਰਾਂ ਦੇ ਨਾਮ ਸਾਡੇ ਪਾਸ ਆਏ ਹਨ। ਨਾਮ ਇਕਤਰ ਕਰਨ ਦਾ ਕੰਮ ਸੰਤ ਆਤਮਾ ਸਿੰਘ ਸਨਖਤਰਾ ਜੀ ਜ਼ਿੰਮੇ ਹੈ, ਉਹ ਅਜੇ ਛੁਟੀ ਤੇ ਹਨ, ਜਿਸ ਕਰਕੇ ਕੰਮ ਦੇ ਵਿਚ ਖਲਿਆਰ ਆ ਗਿਆ ਹੈ। ਕੋਸ਼ਿਸ਼ ਤਾਂ ਸਾਡੀ ਇਹੋ ਹੋਵੇਗੀ ਕਿ ਜਿਲਦ ਇਸ ਦੀ ਜਿੰਨੀ ਹੋ ਸਕੇ ਸੁਹਣੀ ਬਣਵਾਈ ਜਾਏ। ਪਰ ਅਜੇ ਉਸ ਲਈ ਸਮਾਂ ਹੈ। ਕਿਤਾਬ ਤਿਆਰ ਹੁੰਦਿਆਂ ਵੀ ਛੇ ਮਹੀਨੇ ਸਹਿਜ ਸੁਭਾ ਹੋਰ ਲਗ ਜਾਏ, ਕੋਈ ਵਡੀ ਗੱਲ ਨਹੀਂ। ਜਿਲਦ ਇਸ ਦੀ ਕਿਹੋ ਜਿਹੀ ਹੋਵੇਗੀ, ਅਜੇ ਅਸੀ ਇਸਦਾ ਸਰੂਪ ਚਿਤਰ ਨਹੀਂ ਸਕੇ।...............................................................................

...................................................................।

ਸਾਡੀ ਬੇਨਤੀ ਇਕ ਹੋਰ ਇਹ ਵੀ ਹੈ ਕਿ ਨਵਾਂ ਹਿੰਦੁਸਤਾਨ ਦੀ ਸਹਾਇਤਾ ਵਜੋਂ ਜੋ ਕੋਈ ਚਿੱਠੀ ਪੱਤਰ ਆਪ ਨੇ ਸ੍ਰੀ ਜੀਵਨ ਨਗਰ ਨਾਲ ਕੀਤਾ ਹੈ, ਉਸ ਸੰਬੰਧ ਵਿਚ ਅਗੋਂ ਕੁਝ ਨਾ ਲਿਖਿਆ ਜਾਵੇ, ਚੰਗਾ ਹੈ। ਸਤਿਗੁਰੂ ਜੀ "ਨਵਾਂ ਹਿੰਦੁਸਤਾਨ" ਦੀ ਬਾਕਾਇਦਾ ਇਕ ਹਜ਼ਾਰ ਰੁਪਿਆ ਮਹੀਨਾ ਮਦਦ ਵਜੋਂ ਦਿੰਦੇ ਹਨ। ਏਸ ਘਰ ਵਿਚ ਪਹੁੰਚ ਕੇ ਰਕਮ ਕਿਸੇ ਨਾ ਕਿਸੇ ਲੇਖੇ ਲਗ ਹੀ ਜਾਂਦੀ ਹੈ।

ਅਨੰਦ ਸ਼ਤਾਬਦੀ ਦੀਆਂ ਫੋਟੋਆਂ ਇਸ ਰੂਪ ਵਿਚ ਨਹੀਂ ਮਿਲ ਸਕੀਆਂ ਕਿ ਉਹਨਾਂ ਦੀ ਸਿਲਸਿਲੇ ਵਾਰ ਇਕ ਕਿਤਾਬ ਬਣ ਸਕੇ। ਸਾਡੀ ਹਦਾਇਤ ਸੀ ਫੋਟੋਗ੍ਰਾਫਰ ਨੂੰ ਕਿ ਇਕ ਇਕ ਜੋੜੇ ਦੀ ਵੱਖ ਵੱਖ ਫੋਟੋ ਲਈ ਜਾਏ, ਪਰ ਏਨਾਂ ਸਮਾਂ ਹੀ ਨਹੀਂ ਮਿਲ ਸਕਿਆ। ਫੋਟੋ ਗ੍ਰਾਫਰ ਨੇ ਫੋਟੋ ਲਏ ਤਾਂ ਕਈ ਵਾਰ, ਪਰ ਉਹ ਅਜੇਹੇ ਨਹੀਂ ਆ ਸਕੇ ਕਿ ਉਨ੍ਹਾਂ ਨੂੰ ਕਿਤਾਬ ਦਾ ਰੂਪ ਦਿਤਾ ਜਾਏ।

ਇੰਗਲੈਂਡ ਦੀ ਸਿੱਖੀ ਬਾਰੇ ਇਕ ਵਾਰ ਆਪ ਜੀ ਦੀ ਚਿੱਠੀ ਮਿਲੀ ਸੀ, ਉਸਦੇ ਆਧਾਰ ਤੇ 14 ਜੁਲਾਈ ਦੇ ਪਰਚੇ ਦੇ ਆਰਟੀਕਲ "ਸਿੱਖਾਂ ਵਿਚ ਏਦਾਂ ਦੀ ਗਿਰਾਵਟ ਕਿਉਂ" ਛਾਪਿਆ ਗਿਆ ਸੀ। ਆਪ ਦੇ ਪੜ੍ਹਣ ਵਿਚ ਜ਼ਰੂਰ ਆਇਆ ਹੋਵੇਗਾ। ਹੋਰ ਸਭ ਠੀਕ ਹੈ, ਆਪ ਜੀ ਦੀ ਯਾਦ ਵਿਚ ।

—ਮੰਗਲ ਸਿੰਘ ਲਾਇਲਪੁਰੀ

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ : 4-9-63

ਪਰਮ ਸਤਿਕਾਰਯੋਗ ਭੌਂਮਰਾ ਜੀਓ,...................................................

.....................ਕੀਲਰ ਕਾਂਡ ਸੰਬੰਧੀ ਤੁਹਾਡੇ ਵਲੋਂ ਭੇਜੇ ਗਏ ਅਖ਼ਬਾਰ ਵੀ ਮਿਲ ਗਏ ਸਨ, ਪਰ ਸਾਡੀ ਬਦ ਕਿਸਮਤੀ ਕਿ ਅਸੀ ਇਨ੍ਹਾਂ ਤੋਂ ਲਾਭ ਪ੍ਰਾਪਤ ਨਹੀ ਕਰ ਸਕੇ। ਇੰਗਲੈਂਡ ਵਿਚ ਨਾ ਸਗੋਂ ਬ੍ਰਿਟਿਨ ਵਿਚ ਵਿਭਚਾਰ ਦਾ ਕੀਲਰ ਕਾਂਡ ਇਕ ਨੰਗਾ ਰੂਪ ਸੀ। 'ਨਵਾਂ ਹਿੰਦੁਸਦਾਨ' ਦਾ ਸਮੁੱਚੇ ਤੌਰ ਤੇ ਨਾਮਧਾਰੀ ਸਮਾਜ ਨਾਲ ਸੰਬੰਧ ਹੈ ਤੇ ਕੁਝ ਜ਼ਰੂਰੀ ਬੁਨਿਆਦੀ ਨੀਤੀਆਂ ਦਾ ਪਾਲਣ ਸਾਡੇ ਲਈ ਕਰਨਾ ਜ਼ਰੂਰੀ ਹੁੰਦਾ ਹੈ। ਵਾਹ ਲਗਦੀ ਤਕ ਲਿੰਗ ਉਕਸਾਊ ਕਥਾ, ਕਹਾਣੀਆਂ ਤੇ ਹੋਰ ਲੇਖ ਆਦਿ ਦੇਣ ਵਿਚ ਸਦਾ ਝਿਜਕ ਹੁੰਦੀ ਹੈ।ਇਸੇ ਕਰਕੇ ਕੀਲਰ ਕਾਂਡ ਬਾਰੇ ਨਾ ਕੋਈ ਖਾਸ ਲੇਖ ਤੇ ਨਾ ਉਨ੍ਹਾਂ ਦੀਆਂ ਫੋਟੋਆਂ ਹੀ ਦਿਤੀਆਂ ਹਨ। ਵੈਸੇ ਇਸਨੂੰ ਆਪਣੇ ਢੰਗ ਵਿਚ ਦਿਤਾ ਤਾਂ ਜਾ ਸਕਦਾ ਸੀ ਪਰ ਉਹ ਵੀ ਰੂਪ ਦੇਣ ਵਿਚ ਏਨਾ ਲੇਟ ਹੋ ਗਏ ਕਿ ਦੇਣ ਤੋਂ ਕੁਝ ਇਨਕਾਰੀ ਰਹੇ। ਤੁਹਾਡੇ ਵਲੋਂ ਭੇਜੀਆਂ ਗਈਆਂ ਅਖ਼ਬਾਰਾਂ ਨੂੰ ਬੜੇ ਗਹੁ ਨਾਲ ਦੇਖਿਆ ਤੇ ਪੜ੍ਹਿਆ ਗਿਆ। ਯੋਰਪ ਦੀ ਖੁਲ੍ਹ ਤੇ ਯੋਰਪ ਦਾ ਫੈਸ਼ਨ ਭਾਰਤੀ ਸਭਿਅਤਾ ਨਾਲ ਮੇਲ ਨਹੀਂ ਖਾਂਦਾ, ਪਰ ਭਾਰਤੀ ਲੋਕਾਂ ਤੇ ਉਸ ਸਭ ਕਾਸੇ ਦਾ ਅਸਰ ਕਾਫੀ ਹੈ। ਯੋਰਪ ਦੀਆਂ ਫਿਲਮਾ ਤੇ ਉਨ੍ਹਾਂ ਦਾ ਸਾਹਿਤ ਅਜੇ ਵੀ ਆਪਣਾ ਕੰਮ ਕਾਫੀ ਕਰ ਰਹੇ ਹਨ। ਦੂਸਰਾ ਨਾਮਧਾਰੀ ਪ੍ਰਵਾਰ ਮਾਲਾ ਬਾਰੇ ਵੀ ਆਪ ਦੇ ਦਿਲ ਵਿਚ ਜ਼ਰੂਰ ਖ਼ਿਆਲ ਹੋਵੇਗਾ ਕਿ ਪਿਛੇ ਕਿਉਂ ਰਹਿ ਗਏ। ਇਸ ਦੀ ਮੁੱਖ ਜ਼ਿੰਮੇਵਾਰੀ ਮਹੰਤ ਆਤਮਾ ਸਿੰਘ ਜੀ ਸਨਖਤਰਾ ਉਪਰ ਹੈ। ਉਨ੍ਹਾਂ ਦੇ ਸ੍ਰੀ ਭੈਣੀ ਸਾਹਿਬ ਦੇ ਪ੍ਰਯੋਗ ਤੇ ਚਲੇ ਜਾਣ ਸਦਕਾ ਰੁਕ ਗਈ ਸੀ। ਮੇਲੇ ਤੋਂ ਬਾਅਦ ਫੇਰ੍ਹ ਚਾਲੂ ਹੋਵੇਗੀ। ਹੁਣ ਆਪ ਜੀ ਦੇ ਪ੍ਰਵਾਰ ਦਾ ਹੀ ਨੰਬਰ ਹੈ।

ਜਿਸ ਨਾਮਧਾਰੀ ਸਮਾਜ ਦਾ ਨਵਾ ਹਿੰਦੁਸਤਾਨ ਨੁਮਾਇੰਦਗੀ ਕਰਦਾ ਹੈ ਜੇ ਇਹ ਆਪਣੇ ਹੀ ਇਤਿਹਾਸ ਤੇ ਸਤਿਗੁਰੂਆਂ ਦੇ ਦਰਸ਼ਨ ਨਹੀ ਕਰਾਏਗਾ ਤਾਂ ਇਸ ਦੀ ਹੋਂਦ ਦਾ ਲਾਭ ਕੀ ਹੈ?ਸਾਡਾ ਆਮ ਨਾਮਧਾਰੀ ਆਮ ਖ਼ਬਰਾਂ ਵਿਚ ਤੇ ਦੁਨੀਆਂ ਦੀ

ਸਿਆਸਤ ਵਿਚ ਦਿਲਚਸਪੀ ਨਹੀਂ ਸੀ ਲੈ ਰਿਹਾ। ਆਪਣੇ ਸਮਾਚਾਰ ਦੇ ਨਾਲ ਨਾਲ ਕੌਮੀ ਤੇ ਕੌਮਾਂਤਰੀ ਸਿਆਸਤ ਤੋ ਜਿੰਨਾ ਕੁ ਹੋ ਸਕਦਾ ਹੈ, ਅਖਬਾਰ ਗਿਆਨ ਦਈ ਜਾ ਰਿਹਾ ਹੈ ਤੇ ਜੋ ਕੁਝ ਹੁੰਦਾ ਹੈ ਉਸ ਤੇ ਚੰਗੇ ਮੰਦੇ ਸੁਝਾਓ ਪੇਸ਼ ਕਰਦਾ ਜਾ ਰਿਹਾ ਹੈ। ਦੁਨੀਆਂ ਦੀ ਸਿਆਸਤ ਵੀ ਅਜੀਬ ਕਰਵਟ ਲੈ ਰਹੀ ਹੈ। ਬੁਨਿਆਦੀ ਰੂਪ ਵਿਚ ਸਮਾਜਕ ਢਾਂਚਿਆਂ ਵਿਚ ਬੜੀਆਂ ਭਾਰੀ ਤਬਦੀਲੀਆਂ ਸੰਸਾਰ ਵਿਚ ਹੋ ਰਹੀਆਂ ਹਨ। ਏਨ੍ਹਾਂ ਦਾ ਅਸਰ ਹਰ ਕਿਸੇ ਤੇ ਹੁੰਦਾ ਹੈ। ਸਮਾਜੀ ਢਾਂਚਿਆਂ ਦਾ ਮੁਕਾਬਲਾ ਵੀ ਤਕੜਾ ਹੈ। ਜਿਸ ਵਿਚ ਵੀ ਚੰਗਿਆਈ ਹੋਵੇਗੀ ਉਹ ਆਪਣੀ ਥਾਂ ਆਪ ਹੀ ਮੱਲ ਲਏਗਾ। ਲੋਕਾਂ ਦੀ ਜਾਣਕਾਰੀ ਵਿਚ ਸਭ ਕੁਝ ਹੁੰਦਾ ਜ਼ਰੂਰ ਹੈ।

ਤੁਹਾਡਾ ਪ੍ਰਸ਼ਨ ਹੈ ਕਿ ਸਤਿਗੁਰੂ ਜੀ ਆਪ ਆਪਣੇ ਹਸਤ ਕੰਵਲਾਂ ਦਵਾਰਾ ਕਿਉਂ ਨਹੀ ਕੁਝ ਲਿਖਦੇ। ਕੁਝ ਨਿਯਮ ਕਈ ਵਾਰੀ ਆਪਣਾ ਹੀ ਲਏ ਜਾਂਦੇ ਹਨ ਤੇ ਫਿਰ ਉਨ੍ਹਾਂ ਤੇ ਪਾਲਣਾ ਵੀ ਉਸੇ ਤਰ੍ਹਾਂ ਕੀਤੀ ਜਾਂਦੀ ਹੈ। ਉਨ੍ਹਾਂ ਦੀ ਮਰਯਾਦਾ ਵਿਚ ਇਹ ਵੀ ਹੈ ਕਿ ਜਲ ਆਪਣਾ ਹੀ ਵਰਤਣਾ ਹੈ। ਭਾਵੇਂ ਉਹ ਕਿਸੇ ਵੀ ਦੇਸ਼ ਵਿਚ ਜਾਣ, ਆਪਣਾ ਹੀ ਜਲ ਨਾਲ ਲੈਕੇ ਜਾਂਦੇ ਹਨ। ਉਨ੍ਹਾਂ ਦੀ ਮਰਯਾਦਾ ਵਿਚ ਅਸੀਂ ਕਿਸੇ ਕਿਉਂ ਸ਼ਬਦ ਦਾ ਲਾਣਾ ਉਚਿਤ ਨਹੀ ਸਮਝਦੇ। ਉਨ੍ਹਾਂ ਦਾ ਹੁਕਮ ਹੀ ਉਨ੍ਹਾਂ ਦੇ ਨਿੱਜੀ ਸਕੱਤਰ ਦਵਾਰਾ ਸਾਡੇ ਤਕ ਪੁੱਜ ਜਾਣਾ ਸਾਡੇ ਲਈ ਬੜੀ ਖ਼ੁਸ਼ਕਿਸਮਤੀ ਹੈ।

ਯੋਰਪ ਦੇ ਕੇਂਦਰ ਵਿਚ ਰਹਿੰਦਿਆਂ ਜਿਸ ਮਰਯਾਦਾ ਦਾ ਆਪ ਪਾਲਣ ਕਰ ਰਹੇ ਹੋ ਇਹ ਵੀ ਬੜੀ ਹਿੰਮਤ ਵਾਲੀ ਗੱਲ ਹੈ। ਇਹੋ ਜਿਹਾ ਆਲਾ ਦੁਆਲਾ ਚੁੰਧਿਆ ਦੇਂਦਾ ਹੈ। ਇਨਸਾਨ ਦਾ ਤੇ ਉਹ ਕੁਝ ਵੀ ਕਰਨ ਲਈ ਪਰੇਰ ਦੇਂਦਾ ਹੈ ਜਿਹੜਾ ਆਪਣੇ ਵਿਚਾਰ ਤੋਂ ਕਈ ਵਾਰੀ ਉਲਟ ਹੁੰਦਾ ਹੈ। ਭਾਰਤ ਵਰਗੇ ਦੇਸ਼ ਵਿਚ ਸਾਡਾ ਆਪਣਾ ਆਮ ਨਾਮਧਾਰੀ ਚਾਹ ਤੋਂ ਪਰਹੇਜ ਨਾ ਕਰ ਸਕਿਆ। ਪਰ ਤੁਸੀਂ ਇੰਗਲੈਂਡ ਵਿਚ ਬੈਠੇ ਇਹ ਸਭ ਕੁਝ ਕਰ ਰਹੇ ਹੋ ਤਾਂ ਬਹੁਤ ਵੱਡਾ ਤਿਆਗ ਹੈ, ਜਿਸ ਦਾ ਅਸੀਂ ਵੀ ਨਹੀ ਕਰ ਸਕੇ।.......................................................................
............................................................................।

ਆਪ ਜੀ ਦੀ ਯਾਦ ਵਿਚ
ਮੰਗਲ ਸਿੰਘ ਲਾਇਲਪੁਰੀ

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀ ਦਿੱਲੀ

ਮੇਰੇ ਪਿਆਰੇ ਤੇ ਮਿੱਠੇ ਵੀਰ ਭੰਮਰਾ ਜੀਓ,

ਸਤਿ ਸ੍ਰੀ ਅਕਾਲ !

ਆਪ ਦੇ ਪੱਤਰ ਤੇ ਕਟਿੰਗ ਬਾਰੇ ਅਸੀਂ ਆਪ ਦੇ ਅਤੀ ਧੰਨਵਾਦੀ ਹਾਂ। ਮੈਂ ਵੇਖ ਰਿਹਾ ਹਾਂ ਕਿ ਆਪ ਸਾਡੀਆਂ ਗਲਤੀਆਂ ਨੂੰ ਨਹੀ ਚਿਤਾਰਦੇ ਤੇ ਮਨ ਵਿਚ ਨਹੀਂ ਰਖਦੇ, ਏਸੇ ਕਰਕੇ ਮੇਰਾ ਸਿਰ ਅਜੇਹੇ ਮਨੁੱਖਾਂ ਅੱਗੇ ਝੁਕ ਜਾਂਦਾ ਹੈ।

ਤੁਸੀਂ ਦੂਰ ਦੁਰੇਡੇ ਰਹਿੰਦੇ ਹੋ।......................... ਬਾਰੇ ਆਪ ਨੂੰ ਸ਼ਿਕਾਇਤ ਹੈ ਪਰ ਜੇ ਆਪ ਸਾਡੇ ਵਾਲੀ ਥਾਂ ਤੇ ਹੋਵੋ ਤਾਂ ਤੁਹਾਨੂੰ ਏਨੀ ਹੈਰਾਨੀ ਹੋਵੇ ਤੇ ਦੁਖ ਦਾ ਪ੍ਰਗਟਾਵਾ ਕਰੋ ਕਿ ਤੁਹਾਡਾ ਕੰਮ ਕਰਨਾ ਮੁਸ਼ਕਲ ਹੋ ਜਾਵੇ। ਅਸੀਂ ਜੇ ਬਚੇ ਜਾ ਰਹੇ ਹਾਂ ਤਾਂ ਸਤਿਗੁਰਾਂ ਦੀ ਬਖ਼ਸ਼ਿਸ਼ ਤੇ ਪਿਆਰ ਭਰੇ ਵਤੀਰੇ ਨਾਲ।

ਸੱਜਣ ਜੀਓ, ਤੁਸੀ ਕਿਸੇ ਨੂੰ ਕੁੱਝ ਨਾ ਆਖੋ। ਇਕ ਸਤਿਗੁਰਾਂ ਦੇ ਪਿਆਰ ਵੱਲ ਝਾਤ ਮਾਰੋ।ਸੱਚ ਜਾਨਣਾ, ਅਜੇਹਾ ਸਤਿਗੁਰੂ ਕਰਮਾਂ ਵਾਲਿਆਂ ਨੂੰ ਹੀ ਮਿਲਦਾ ਹੈ। ਤੁਸਾਂ ਨਿੱਕੀਆਂ ਗੱਲਾਂ ਵਿਚ ਪੈ ਗਏ ਹੋ। ਸਤਿਗੁਰੂ ਸਭ ਪਾਸੋਂ ਕੰਮ ਲੈ ਰਹੇ ਹਨ। ਯੋਗਤਾ ਵਿਚ ਹਰ ਆਦਮੀ ਹਰ ਕੰਮ ਵਿਚ ਫਿਟ ਨਹੀ ਬੈਠ ਸਕਦਾ। ਤੁਸੀ ਉਹਨਾਂ ਦਾ ਜਿਗਰਾ ਵੇਖੋ ਕਿਵੇਂ ਹਰ ਆਦਮੀ ਨਾਲ ਤੁਰੇ ਜਾ ਰਹੇ ਹਨ।ਜਿਹੜੀ ਮਾਇਆ ਲੰਗਰ ਵਿਚ ਪੈ ਗਈ ਹੈ, ਉਸ ਨੂੰ ਆਪਣੇ ਧੰਨ ਭਾਗ ਸਮਝਕੇ ਖੁਸ਼ੀਆਂ ਮਨਾਓ।ਏਸ ਤੋਂ ਚੰਗਾ ਸੌਦਾ ਹੋਰ ਕਿਹੜਾ ਹੋ ਸਕਦਾ ਹੈ। ਤੁਸੀ ਪੰਥ ਨੂੰ ਵੇਖਣ ਵਾਲੀਆਂ ਅੱਖਾਂ ਦੁਨੀਆਂ ਵਾਲੀਆਂ ਨਾ ਬਣਾਓ।ਤੁਸੀ ਸਭ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅੱਖਾਂ ਨਾਲ ਤੱਕੋ। ਜੇ ਤੁਸੀ ਕਿਤੇ ਸਤਿਗੁਰਾਂ ਦੇ ਨੇੜੇ ਹੋਵੋ ਤਾਂ ਤੁਹਾਡੇ ਅੰਦਰੋਂ ਸਾਰੇ ਸ਼ਿਕਵੇ ਦੂਰ ਹੋ ਜਾਣ।.........................................................।

ਬਾਕੀ ਰਹਿ ਗਈ ਕਟਿੰਗ ਬਾਰੇ, ਕਈ ਕਟਿੰਗ ਹੁੰਦੇ ਬੜੇ ਕੀਮਤੀ ਹਨ। ਅਜੇਹਾ ਮੈਟਰ ਬਮੇ ਫੋਟੋਆਂ ਦੇ ਛਪੇ ਤਾਂ ਫਿਰ ਜਾਕੇ ਉਨ੍ਹਾਂ ਦਾ ਅਸਲ ਰੂਪ ਤੇ ਦਿਲਚਸਪੀ ਵਾਲਾ ਬਣਦਾ ਹੈ । ਪੂਰੀ ਤਰ੍ਹਾਂ ਸਟਡੀ ਕਰਕੇ ਫਿਰ ਪੰਜਾਬੀ ਰੂਪ

ਬਣੇ। ਐਡੀਟੋਰੀਅਲ ਸਟਾਫ ਜਰੂਰਤ ਮੁਤਾਬਕ ਹੋਵੇ, ਫਿਰ ਹਰ ਕੋਈ ਆਪਣੀ ਜ਼ਿੰਮੇ ਵਾਰੀ ਨਾਲ ਕੰਮ ਕਰੀ ਤੁਰਿਆ ਜਾਂਦਾ ਹੈ। ਜਦੋਂ ਬਹੁਤ ਸਾਰੀ ਜ਼ਿੰਮੇਵਾਰੀ ਇਕ ਅੱਧ ਉਤੇ ਹੀ ਹੋਵੇ ਤਾਂ ਬਹੁਤ ਕੁੱਝ ਰਹਿ ਜਾਂਦਾ ਹੈ।.........................................।

ਤੁਹਾਡੇ ਸਾਰੇ ਬਲਾਕ ਬਣੇ ਪਏ ਹਨ। ਸਾਡੀ ਰੀਝ ਤਾਂ ਇਹੋ ਹੈ ਕਿ ਪਰਵਾਰ ਮਾਲਾ ਨੂੰ ਇਕ ਸੁੰਦਰ ਤੇ ਇਤਿਹਾਸਕ ਪੁਸਤਕ ਦੇ ਰੂਪ ਵਿਚ ਦੇਈਏ। ਪਰ ਸਾਡੀ ਬਹੁਤੀ ਲੜਾਈ ਬਿਨਾ ਹਥਿਆਰਾਂ ਤੋਂ ਹੁੰਦੀ ਹੈ, ਜਿਸ ਕਰਕੇ ਅਸੀਂ ਕਈ ਵਾਰ ਅਸਫਲ ਵੀ ਆਪਣੇ ਮਿਸ਼ਨ ਵਿਚ ਹੋ ਜਾਂਦੇ ਹਾਂ। ਪਿਆਰੇ ਵੀਰ ਜੀ, ਪੰਥਕ ਸਪਿਰਟ ਨੂੰ ਮੁੱਖ ਰਖਦਿਆਂ ਅਸਾਂ ਜੀਵਨ ਦੇ ਸਾਰੇ ਸੁੱਖ ਤੇ ਆਰਾਮ ਇਕ ਪਾਸੇ ਰਖੇ ਹੋਏ ਹਨ। ਆਪਣੇ ਬੱਚਿਆਂ ਨਾਲ ਕਦੇ ਵੀ ਇਨਸਾਫ ਨਹੀ ਕਰਦੇ। ਕਈ ਅਜੇਹੀਆਂ ਗੱਲਾਂ ਹਨ, ਜਿਨ੍ਹਾਂ ਦਾ ਵਰਨਣ ਜੇ ਕਰਾਂ ਤਾਂ ਆਪ ਜੀ ਦਾ ਮਨ ਦੁੱਖੀ ਹੋਣ ਤੋਂ ਨਾ ਰਹਿ ਸਕੇ। ਪਰ ਫਿਰ ਵੀ ਜਿਹੜੇ ਉਦੇਸ਼ ਅਸਾਂ ਮਿੱਥੇ ਹੋਏ ਹਨ, ਉਨ੍ਹਾਂ ਵੱਲ ਤੁਰੇ ਜਾਣ ਦਾ ਯਤਨ ਕਰੀ ਜਾ ਰਹੇ ਹਾਂ। ਵਰਤਮਾਨ ਸਮਾਜੀ ਢਾਂਚੇ ਵਿਚ ਸਾਰੇ ਇਕੋ ਜਿਹਾ ਨਹੀ ਸੋਚਦੇ। ਸਾਡੇ ਵੱਲੋਂ ਏਨੀ ਮਿਹਨਤ ਕਰਨ ਦੇ ਬਾਵਜੂਦ ਵੀ ਸਾਡੇ ਕਈ ਦੋਖੀ ਵੀ ਹਨ। ਉਨ੍ਹਾਂ ਨੂੰ ਕੇਵਲ ਇਹੋ ਦੁੱਖ ਹੈ ਕਿ ਸਤਿਗੁਰੂ ਜੀ ਏਨ੍ਹਾਂ ਨਾਲ ਏਨਾ ਪਿਆਰ ਕਿਉਂ ਕਰਦੇ ਹਨ, ਪਰ ਸਾਨੂੰ ਕੋਈ ਰੰਜ ਨਹੀ, ਕੋਈ ਗਿਲਾ ਨਹੀ। ਸਾਡਾ ਨਿਸ਼ਾਨਾ ਇਕੋ ਹੈ ਕਿ ਸੇਵਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਨੂੰ ਵੱਧ ਤੋਂ ਵੱਧ ਹੱਥਾਂ ਤਕ ਪਹੁੰਚਾਉਣਾ।

ਆਪ ਦਾ ਸ਼ੁਭ ਚਿੰਤਕ
ਮੰਗਲ ਸਿੰਘ ਲਾਇਲਪੁਰੀ

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਵੀਂ ਦਿੱਲੀ : 30-11-63

ਪਰਮ ਸਤਿਕਾਰਯੋਗ ਭੰਮਰਾ ਜੀਓ,....................................................................................................................................।

ਉਤਰ ਨਾ ਦੇ ਸਕਣ ਦਾ ਕਾਰਨ ਸੰਤਾਂ ਨੇ ਆਪਣੀ ਚਿੱਠੀ ਵਿਚ ਬਿਆਨ ਕਰ ਦਿਤਾ ਹੈ. ਸੰਤ ਜੀ ਇਕ ਲੰਮੇ ਅਰਸੇ ਤੋਂ ਕੁਝ ਢਿੱਲੇ ਚਲੇ ਆ ਰਹੇ ਹਨ ਤੇ ਮੇਰੇ ਤੇ ਕੁਝ ਅਜੇਹੀਆਂ ਜ਼ਿਮੇਵਾਰੀਆਂ ਚਲ ਰਹੀਆਂ ਸਨ ਤੇ ਉਨ੍ਹਾਂ ਦੇ ਏਨੇਰੁਝੇਵੇਂ ਸਨ ਕਿ ਮੇਰੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਪਰ ਤੁਹਾਡੀਆਂ ਸਾਰੀਆਂ ਚਿੱਠੀਆਂ ਤੇ ਤੁਹਾਡਾ ਫੋਟੋ ਵਿਚ ਵੇਖਿਆ ਚਿਤਰ ਮੇਰੀਆਂ ਅੱਖਾਂ ਸਾਹਵੇਂ ਘੁੰਮਦਾ ਰਹਿੰਦਾ ਸੀ। ਆਪਣੇ ਕਿਸੇ ਵੀ ਸਜਣ ਮਿੱਤਰ ਜਾਂ ਸਨੇਹੀ ਦਾ ਜਦੋਂ ਕੋਈ ਪੱਤਰ ਆਉਂਦਾ ਹੈ. ਉਸਦਾ ਜਦੋਂ ਤਕ ਉਤਰ ਚਲਿਆ ਨਾ ਜਾਵੇ ਮਨ ਤੇ ਬੜਾ ਭਾਰੀ ਭਾਰ ਰਹਿੰਦਾ ਹੈ। ਤੁਸਾਂ ਸਾਡੇ ਨਾਲ ਜਿੰਨਾ ਸਨੇਹ ਤੇ ਪਿਆਰ ਕੀਤਾ ਹੈ. ਸੱਚ ਜਾਣਿਓ ਇਸ ਦਾ ਅਸੀ ਮੁੱਲ ਨਹੀ ਪਾ ਸਕਦੇ।

ਸੰਤ..........ਸਿੰਘ ਜੀ ਬਾਰੇ ਸੰਤਾਂ ਨੇ ਲਿਖਿਆ ਹੈ. ਓਸ ਮੁਤਾਬਕ ਓਸ ਕਹਾਣੀ ਨੂੰ ਭੁੱਲ ਜਾਇਆ ਜਾਏ ਫਿਰ ਹੀ ਮਨ ਨੂੰ ਸ਼ਾਂਤੀ ਮਿਲ ਸਕਦੀ ਹੈ. ਨਹੀ ਤਾਂ ਇਸ ਮਨੁੱਖੀ ਭਾਈਚਾਰੇ ਵਿਚ ਬੜੇ ਬੜੇ ਅਜੀਬ ਕਰੈਕਟਰ ਦੇ ਮਨੁੱਖ ਮਿਲਣਗੇ ਜਿਨ੍ਹਾਂ ਤੇ ਹੈਰਾਨੀ ਵੀ ਹੁੰਦੀ ਹੈ ਤੇ ਦੁੱਖ ਵੀ। ਪਰ ਵਰਤਮਾਨ ਸਮਾਜਕ ਢਾਂਚੇ ਵਿਚ ਕੋਈ ਇਕੱਲਾ ਦੁਕੱਲਾ ਮਨੁੱਖ ਦੋਸ਼ੀ ਨਹੀ ਹੁੰਦਾ. ਸਮੁੱਚੇ ਭਾਈਚਾਰੇ ਦਾ ਹੀ ਪ੍ਰਤੀਕ੍ਰਮ ਹੁੰਦਾ ਹੈ। ਇਹ ਠੀਕ ਹੈ ਕਿ ਸਾਡੇ ਸਿਰ ਤੇ ਸਤਿਗੁਰੂ ਜੀ ਮਹਾਰਾਜ ਦਾ ਦੇਹ ਰੂਪ ਵਿਚ ਸਾਇਆ ਹੈ ਤੇ ਦੂਸਰੇ ਭਾਈਚਾਰੇ ਦੇ ਮੁਕਾਬਲੇ ਵਿਚ ਸਾਡੇ ਵਿਚ ਉਹ ਗੱਲਾਂ ਨਹੀ ਹੋਣੀਆਂ ਚਾਹੀਦੀਆਂ ਜਿਹੜੀਆਂ ਦੂਸਰਿਆਂ ਵਿਚ ਹੁੰਦੀਆਂ ਹਨ। ਪਰ ਇਸਦੇ ਬਾਵਜੂਦ ਸਮੁੱਚੇ ਭਾਈਚਾਰੇ ਦੇ ਗੁਣਾਂ ਤੇ ਔਗੁਣਾਂ ਦਾ ਅਸਰ ਜ਼ਰੂਰ ਹੋ ਜਾਂਦਾ ਹੈ।........................ਕਾਨੂੰਨੀ ਰੂਪ ਵਿਚ "ਨਵਾਂ ਹਿੰਦੁਸਤਾਨ" ਦੀ ਮਲਕੀਅਤ ਭਾਵੇਂ ਸੰਤ ਮੰਗਲ ਸਿੰਘ ਜੀ ਦੀ ਸੀ. ਪਰ ਇਸਨੂੰ ਸਤਿਗੁਰਾਂ ਦੀ ਪੂਰੀ ਸਰਪ੍ਰਸਤੀ ਰਹਿੰਦੀ ਰਹੀ ਹੈ।ਇਸ ਲਈ ਚੰਗਾ ਇਹੋ ਹੈ ਕਿ ਇਸ ਮਸਲੇ ਨੂੰ ਏਥੇ ਹੀ ਛੱਡ ਦਿਤਾ ਜਾਵੇ।........................ਏਸ ਮਸਲੇ ਤੇ ਵੀ ਆਪਣੀ ਇਹੋ ਰਾਇ ਹੈ ਕਿ ਖੁਲ੍ਹਦਿਲੀ ਤੋਂ ਕੰਮ ਲੈਕੇ ਦਿਲ ਵਿਚੋਂ 'ਵਿਸ਼ੇਸ਼' ਵਿਅਕਤੀ ਸੰਬੰਧੀ ਨਫਰਤ ਨੂੰ

ਕੱਢ ਦਿਤਾ ਜਾਵੇ ਤੇ ਸੁਖ ਦੀ ਨੀਂਦਰ ਸੁੱਤਾ ਜਾਏ।

``ਨਵਾਂ ਹਿੰਦੁਸਤਾਨ`` 'ਚ ਇਨਕਲਾਬੀ ਤਬਦੀਲੀਆਂ ਆ ਗਈਆਂ ਹਨ। ਇਹ ਵੀ ਲੰਮੀ ਕਹਾਣੀ ਹੈ ਤੇ ਚਿੱਠੀ ਦੀ ਥਾਂ ਮੁੱਕ ਰਹੀ ਹੈ। ਕੁਝ ਵਿਅਕਤੀਆਂ ਦਾ ਦਬਾਅ ਚੜ੍ਹ ਰਿਹਾ ਸੀ ਕਿ ਸੰਤ ਮੰਗਲ ਸਿੰਘ ਜੀ ਦੀ ਮਾਲਕੀ ਨੂੰ ਖਤਮ ਕੀਤਾ ਜਾਏ। ਕਾਰਨ ਇਹ ਦਿਤਾ ਜਾਂਦਾ ਸੀ ਕਿ ਨਿੱਜੀ ਮਾਲਕੀ ਸਦਕਾ ``ਨਵਾਂ ਹਿੰਦੁਸਤਾਨ`` ਉਨਤੀ ਨਹੀ ਕਰ ਰਿਹਾ। ਸ੍ਰੀ ਭੈਣੀ ਸਾਹਿਬ ਮੇਲੇ ਤੇ ਸੁਸਾਇਟੀ ਬਣਾ ਦਿਤੀ ਗਈ। ਅਸਾਂ ਨਿੱਜੀ ਮਾਲਕੀ ਛੱਡ ਦਿਤੀ ਤੇ ਸਭ ਕੁਝ ਸੁਸਇਟੀ ਦੇ ਨਾਂ ਲਿਖ ਦਿਤਾ। ਜਦੋਂ ਸੁਸਾਇਟੀ ਨੇ ਆਪਣਾ ਕੰਟਰੋਲ ਬੋਰਡ ਸਾਡੇ ਤੇ ਬਿਠਾਇਆ ਤਾਂ ਉਨ੍ਹਾਂ ਸਾਡੇ ਨਾਲ ਅਜਿਹਾ ਸਲੂਕ ਕਰਨਾ ਸੁਰੂ ਕੀਤਾ ਕਿ ਜਿਵੇਂ ਸਾਡੇ ਪਾਸਿਓਂ ਕੋਈ ਬੜਾ ਵੱਡਾ ਅਪਰਾਧ ਹੋ ਗਿਆ ਹੁੰਦਾ ਹੈ। ਇਸ ਸੰਬੰਧ ਵਿਚ ਭਾਰਤੀ ਜੀ ਹੁਰਾਂ ਇਕ ਆਰਟੀਕਲ ਲਿਖਕੇ ਕਿਸੇ ਅਜਿਹੇ ਕੰਟਰੋਲ ਨੂੰ ਮੰਨਣੋਂ ਇਨਕਾਰ ਕੀਤਾ। ਜਿਹੜੇ ਆਦਮੀ ਹੁਣ ਤਕ ਨਵਾਂ ਹਿੰਦੁਸਤਾਨ ਦੇ ਰਾਹ ਵਿਚ ਰੋੜੇ ਅਟਕਾਉਂਦੇ ਰਹੇ ਹੋਣ ਉਹੋ ਹੀ ਸਾਡੇ ਤੇ ਹਕੂਮਤ ਕਰਨ ਲਗ ਪੈਣ, ਇਹ ਕੁਝ ਸਾਡੀਆਂ ਆਤਮਾਵਾਂ ਕਿਵੇਂ ਸਵੀਕਾਰ ਕਰ ਸਕਦੀਆਂ ਸਨ। ਸੋ ਅਖ਼ਬਾਰ ਸਤਿਗੁਰਾਂ ਦੇ ਫੈਸਲੇ ਤਕ ਬੰਦ ਕਰਨ ਦਾ ਐਲਾਨ ਵੀ ਕਰ ਦਿਤਾ। ਸਤਿਗੁਰੂ ਜੀ ਮਹਾਰਾਜ ਆਏ। ਕੇਸ ਉਨ੍ਹਾਂ ਸਾਹਮਣੇ ਰਖਿਆ ਗਿਆ। ਸਾਡੀ ਇਹ ਮੰਗ ਸੀ ਕਿ ਅਖ਼ਬਾਰ ਨੂੰ ਸਿੱਧਾ ਪੰਥ ਦੀ ਮਲਕੀਅਤ ਵਿਚ ਲਿਆ ਜਾਏ। ਜਿਸ ਬੂਟੇ ਨੂੰ ਬੜੀ ਮਿਹਨਤ ਨਾਲ ਪਾਲਿਆ ਹੋਵੇ ਤੇ ਬੜੇ ਕਸ਼ਟ ਝੱਲੇ ਹੋਣ, ਉਸਨੂੰ ਅਜਿਹੇ ਹੱਥਾਂ ਵਿਚ ਨਹੀ ਦਿਤਾ ਜਾ ਸਕਦਾ ਜਿਹੜਾ ਇਸ ਦਾ ਦੁਸ਼ਮਨ ਰਿਹਾ ਹੋਵੇ। ਪਰਸਪਰ ਵਿਚਾਰ ਨਾਲ ਸੰਤ ਮਹਿੰਦਰ ਸਿੰਘ ਬਲ ਦੇ ਨਾਂ ਨਵਾਂ ਹਿੰਦੁਸਤਾਨ ਦੀ ਮਲਕੀਅਤ ਨੂੰ ਟਰਾਂਸਫਰ ਕਰ ਦਿਤਾ ਹੈ। ਫਿਲਹਾਲ ਅਖ਼ਬਾਰ ਦੀਆਂ ਜਿੰਮੇਵਾਰੀਆਂ ਤੋਂ ਅਸੀ ਪੂਰੇ ਤੌਰ ਤੇ ਸੁਰਖੁਰੂ ਹੋ ਗਏ ਹਾਂ। ਇਹ ਵੀ ਇਕ ਇਤਿਹਾਸਕ ਘਟਨਾ ਹੈ ਇਸ ਤੇ ਫੇਰ ਕਦੇ ਵਿਚਾਰ ਹੋਵੇਗਾ। ਤੁਸਾਂ ਆਪਣੀ ਚਿੱਠੀ ਵਿਚ ਇਹ ਬਜਾ ਲਿਖਿਆ ਸੀ। ਜਿੰਨੀ ਜਦੋਂ ਜਹਿਦ ਸਾਨੂੰ ਇਸ ਅਖ਼ਬਾਰ ਲਈ ਕਰਨੀ ਪਈ, ਉਹ ਸਾਡਾ ਮਨ ਹੀ ਜਾਣ ਸਕਦਾ ਹੈ। ਏਸ ਕੰਮ ਵਿਚ ਭੁੱਖ, ਤੇਹ, ਭੁੰਜ ਸਭ ਕੁਝ ਪ੍ਰਵਾਨ ਕੀਤਾ। ਪਰ ਸਭ ਕਾਸੇ ਨੂੰ ਭਾਣਾ ਹੀ ਮੰਨਣਾ ਪੈਂਦਾ ਹੈ ਤੇ ਫਿਰ ਹੀ ਮਨ ਸ਼ਾਂਤ ਰਹਿ ਸਕਦਾ ਹੈ। `ਸਤਿਗੁਰੂ ਜੀ ਨੇ ਆਪਣਾ ਸਨੇਹ ਸਾਨੂੰ ਬੜਾ ਦਿਤਾ ਹੈ ਤੇ ਉਨ੍ਹਾਂ ਦਾ ਸਨੇਹ ਹੁਣ ਵੀ ਸਾਡੇ ਨਾਲ ਹੈ। ਪਰ ਹਾਲਾਤਾਂ ਦੀ ਮਜ਼ਬੂਰੀ ਵਿਚ ਬਹੁਤ ਕੁਝ ਹੋ ਜਾਂਦਾ ਹੈ। ਆਪਣੇ ਮਿੱਤਰਾਂ ਪਾਸੋਂ ਅਸਾਂ ਕੁਝ ਛਿਪਾਕੇ ਨਹੀਂ ਰਖਦੇ

ਤੁਹਾਡੇ ਸਨੇਹ ਵਿਚ

ਮਨਧੀਰ

Cable :
ALMANSOORI
Phones :
Office 21394
Res. 32448

**OBAID MOHAMED ALMANSOORI**

*P.O. Box 173 DUBAI (Arabian Golf)*
*IMPORTERS AND COMMISSION AGENTS*
*FOR ALL KINDS OF AUTOMOTIVE SPARE PARTS*

*Agents for*
DUBAI AND TRUCIAL STATES
DETTA Co. Germany
TYRES & TUBES U.S.A.
U.S.A. OLL CORP. U.S.A.
Gern. Brake Fluid U.K.
Century Co. Australia
Mitsuboshi Belts Japan
G.U.D. Filters
Sealed Beams Holland
FEVRE Charges Spain
Desmo Mirrors England
Spark Plugs
Jerry Cans
Chanois Leather
Nore Bulbs U.K.
Springs J. Geary
Air Pumps Germany
Tung Stane Co. England

*Ref. No.*.........  *Date* 10-11-1971 *19*

*Mr. K. S. Bhamra,*

*I thank you for your letter of 6th instant and its contents had my best attention.*

*I am indeed very glad that you have remembered me and have taken pains to put few lines for me.*

*I hope this letter finds you and His Holiness Shri Satguru Jagjit Singh Ji Maharaj in the best of sprits.*

*I hope you will drop in Dubai while you go to India, so that I shall get some opportunity to serve you. I hope you will be kind enough to be my guest.*

*Please send me your photo and the photo of His Holiness for my album.*

*Please convey my best regards and warmest wishes to His Holiness and other friends I met.*

*With my best wishes for you, I remain.*

*Sincerely Your's,*

***OBAID MOHAMED ALMANSOORI***

***Bankers : 1. British Bank of the Middle East, Dubai.***
***2. United Bank Ltd. Dubai. 3. First National City Bank, Dubai***

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

Ref. No. NH (9) 63/1027 Dated : 2-12-63

ਸ੍ਰੀਮਾਨ ਜੀ,

ਸਤਿ ਸ੍ਰੀ ਅਕਾਲ !

ਆਪ ਜੀ ਦੀ ਚਿੱਠੀ ਤੇ ਕੁਝ ਅਖ਼ਬਾਰਾਂ ਦੀ ਕਟਿੰਗ ਮਿਲੇ ਹਨ, ਧੰਨਵਾਦ। 'ਨਵਾਂ ਹਿੰਦੁਸਤਾਨ' ਬਾਰੇ ਆਪ ਅਖ਼ਬਾਰ ਵਿਚੋਂ ਪੜ੍ਹ ਹੀ ਲਵੋਗੇ, ਪਰ ਇਹ ਸਭ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੀ ਲਾਸਾਨੀ ਕੁਰਬਾਨੀ ਹੈ। ਆਪਣੀ ਅੱਠਾਂ ਸਾਲਾਂ ਦੀ ਮਿਹਨਤ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਸਪੁਰਦ ਕਰ ਦਿਤੀ ਹੈ। ਹੁਣ ਇਸ ਦੇ ਕੰਮ ਦੀ ਸਾਰੀ ਜ਼ਿੰਮੇਵਾਰੀ ਦਾਸ ਦੇ ਸਪੁਰਦ ਕੀਤੀ ਗਈ ਹੈ। ਦਾਸ ਦੀ ਅੱਗੇ ਨਾਮਧਾਰੀ ਦਰਬਾਰ ਦੀ ਜਨਰਲ ਸੈਕਟਰੀ ਸ਼ਿਪ ਦੀ ਸੇਵਾ ਲਈ ਜਾ ਰਹੀ ਹੈ।

ਸ੍ਰੀ ਸਤਿਗੁਰੂ ਜੀ ਬਮੈਹ ਸਾਧ ਸੰਗਤ ਆਪ ਪਾਸ ਆਕੇ ਕ੍ਰਿਤਾਰਥ ਕਰ ਰਹੇ ਹਨ। ਖ਼ਬਰ ਜਲਦੀ ਭੇਜਣ ਦੀ ਕ੍ਰਿਪਾ ਕਰਨੀ। ਸਰਬਤ ਪ੍ਰਵਾਰ ਨੂੰ ਸਤਿ ਸ੍ਰੀ ਅਕਾਲ।

—ਡਾ: ਧਿਆਨ ਸਿੰਘ

੧ੴ

ਸ੍ਰੀ ਸਤਿਗੁਰੁ ਰਾਮ ਸਿੰਘ ਜੀ ਸਹਾਏ।

ਮੰਡੀ (ਹਿਮਾਚਲ ਪ੍ਰਦੇਸ਼)

25 - 7 - 62

ਮਾਣਯੋਗ ਸ੍ਰਦਾਰ ਖੜਕ ਸਿੰਘ ਜੀ,

ਸਤਿ ਸ੍ਰੀ ਅਕਾਲ !

22 ਜੁਲਾਈ ਨੂੰ ਫਗਵਾੜੇ ਗਿਆ ਸਾਂ, ਆਪ ਜੀ ਦਾ ਮਕਾਨ (ਕੋਠੀ) ਵੇਖਕੇ ਦਿਲ ਬਹੁਤ ਹੀ ਖੁਸ਼ ਹੋਇਆ। ਆਸ ਸੀ ਕਿ ਫਗਵਾੜੇ ਦਰਸ਼ਨ ਹੋਇਆ ਕਰਨਗੇ ਪਰ ਆਪ ਵਡੀ ਉਡਾਰੀ ਲਾ ਗਏ - ਚੰਗਾ ਜੋ ਤੁਹਾਡੀ ਰਜਾ, "ਜਹਾਂ ਦਾਣਾ ਤਹਾਂ ਖਾਣਾ" ਚਿੱਠੀ ਰਾਹੀ ਹੀ ਆਪ ਜੀ ਦੇ ਦਰਸ਼ਨ ਕਰ ਲਿਆ ਕਰਾਂਗੇ ਜੀ।

ਆਪ ਜੀ ਦੀ ਪਤ੍ਰਕਾ ਸ੍ਰੀ ਸਤਿਗੁਰੂ ਜੀ ਨੇ ਖੁਦ ਪੜ੍ਹਣ ਦੀ ਖੇਚਲ ਕੀਤੀ ਸੀ - ਹੁਕਮ ਹੋਇਆ ਹੈ ਕਿ ਜਿਥੋਂ ਤਕ ਵੀ ਹੋ ਸਕੇ ਮਾਂਸ ਆਂਡੇ ਆਦਿ ਦੀ ਮਿਲਾਵਟ ਵਾਲੀ ਖੁਰਾਕ ਤੋਂ ਬਚਕੇ ਰਹਿਣਾ, ਇਕ ਘੰਟਾ ਨਿਤਨੇਮ ਜ਼ਰੂਰ ਕਰਨਾ ਅਤੇ ਸਾਥੀਆਂ ਨੂੰ ਕਰਾਉਣਾ।

ਜਿਨ੍ਹਾਂ ਨੂੰ ਠੰਢ (ਛਾਤੀ ਦਰਦ) ਦੀ ਕਸਰ ਹੈ, ਉਹ ਵੇਰਵੇ ਨਾਲ ਭਾਈ ਮੋਹਣ ਸਿੰਘ ਜੀ ਵੈਦ ਐਂਡ ਸਨਜ਼ ਤਰਨਤਾਰਨ, ਜਿਲਾ ਐਮ੍ਰਿਤਸਰ ਨੂੰ ਲਿਖ ਭੇਜਣਾ। ਉਹ ਯੋਗ ਦਵਾਈ (ਕਸਤੂਰੀ ਆਦਿ ਵੱਟੀ) ਆਪ ਜੀ ਨੂੰ ਭੇਜ ਦੇਣਗੇ, ਬਾਹਰ ਦਵਾਈਆਂ ਭੇਜਣ ਦਾ ਕੰਮ ਕਰਦੇ ਹਨ।

ਸ੍ਰੀ ਸਤਿਗੁਰੂ ਜੀ ਮੰਡੀ ਦਰਸ਼ਨ ਦੇ ਰਹੇ ਹਨ, ਪਹਿਲੀ ਅਗਸਤ ਤਕ ਏਥੇ ਦਰਸ਼ਨ ਦੇਣਗੇ। 3 ਅਗਸਤ ਮੇਲਾ ਹਿੰਮਤਪੁਰਾ (ਬਰਸੀ ਸੰਤ ਕਰਮ ਸਿੰਘ ਜੀ), 5 ਅਗਸਤ ਮੇਲਾ ਸ਼ਹੀਦੀ ਸਾਲਾਨਾ ਰਾਏਕੋਟ, ਪਹਿਲੀ ਭਾਦੋਂ ਤੋਂ ਜਪ ਪ੍ਰਯੋਗ ਸ੍ਰੀ ਭੈਣੀ ਸਾਹਿਬ ਅਰੰਭ। ਦਸ ਸਤੰਬਰ ਨੂੰ ਭੋਗ ਪੈਣਗੇ ਜੀ।

ਸਭ ਨੂੰ ਸਤਿਸ੍ਰੀ ਅਕਾਲ - ਗੁਲਜਾਰ ਸਿੰਘ ਵਲੋਂ ਸਤਿਸ੍ਰੀ ਅਕਾਲ।

ਦਾਸ : ਗੁਰਦੇਵ ਸਿੰਘ ਨਾਮਧਾਰੀ

੧੯

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।

ਆਸਟਰੇਲੀਆ

28 - 6 - 62

ਉਡ ਬਹਿੰਦੇ ਭੌਵਰਿਆ,

ਫੁੱਲਾਂ ਫੁੱਲਾਂ ਤੋਂ ਸੁਗੰਧੀਆਂ ਸਰੂਰਨੀਆਂ ਤੇਰੀਆਂ ਕਿਸਮਤਾਂ ਕਰਮਾਂ ਦਾ ਨਚੋੜ ਹੈ। ਕਦੇ ਤੂੰ ਕਿਸੇ ਬਗੀਚੜੀ 'ਚ ਜਾ ਬਹਿੰਦਾ ਹੈ ਕਦੇ ਕਿਸੇ ਗੁਲਸਤਾਨ ਵਿਚ ਗ਼ਲਤਾਨ ਹੋ ਬਹਿੰਨੈ। ਤੇਰੀਆਂ ਤੂੰ ਹੀ ਜਾਣੇ, ਪਰ ਆਵਾਜ਼ ਤੇਰੀ ਚੋਂ ਤੇ ਅੰਦਰ ਚੂਸ ਚੂਸ ਭਰੇ ਰਸ ਦੀ ਮਧਥੋ ਦੀ ਉਡਾਨ ਮੈਨੂੰ ਜਰੂਰ ਅਨੁਭਵ ਹੁੰਦੀ ਹੈ। ਤੂੰ ਅਨੰਤ ਹੈਂ ਭੌਵਰਿਆ ਤੇਰੀਆਂ ਅਦਾਵਾਂ ਖੁਸ਼ ਨੇ। ਤੈਨੂੰ ਪਿਆਰ ਦਾ ਵੱਲ ਆਉਂਦੈ । ਤੂੰ ਸੁਖੀ ਵਸੇ ਤੇ ਹਰ ਫੁੱਲ ਦੀ ਸੇਵਾ ਕਮਾਵੇਂ।

ਮੈਂ ਉਂਜ ਦਾ ਉਂਜ ਗੁਆਚੇ ਸੁਪਨਿਆਂ ਵਿਚ ਖੋਇਆ ਫਿਰਨਾ । ਛੱਡਕੇ ਨਾਓ ਸਾਗਰ ਵਿਚ ਮੈਂ ਚੱਪੇ ਮੋਇਆਂ ਹੱਥ ਦੇ ਦਿਤੇ ਨੇ ਤੇ ਮੇਰੀ ਬੇੜੀ ਅੱਜ ਉਸ ਜਜ਼ੀਰੇ ਪਾਸ ਆ ਰੁਕੀ ਹੈ ਜਿਥੇ ਸੰਘਣੇ ਰੁੱਖ, ਜ਼ਹਿਰੀਲੇ ਦਰਿਆ ਤੇ ਖੂਨ-ਖਾਰ ਦਰਿੰਦੇ ਪਰਿੰਦੇ ਵਸਦੇ ਰਸਦੇ ਨੇ। ਜੀ ਕਰਦੈ ਅੱਗੇ ਠੇਲ ਦਿਆਂ ਬੇੜੀ ਪਰ ਕੁਦਰਤ ਦੀ ਵਿਸ਼ਾਲ ਦੌਲਤ ਦੇਖਣ ਦੇ ਸ਼ੌਕੀਨ ਨੂੰ ਖੂਨੀ ਨਦੀਆਂ ਨਹੀਂ ਨਿਸ਼ਫਲਾ ਸਕਦੀਆਂ। ਮੇਰੀ ਕਿਸਮਤ ਤੇ ਮੇਰੇ ਰਾਹ, ਮੇਰੀ ਬੇੜੀ ਮੇਰੀਆਂ ਛਲਾਂ ਮੈਨੂੰ ਮੁਬਾਰਕ।

ਭੌਵਰਿਆ ਮੈਨੂੰ ਜਾਪਦੈ ਹੁਣ ਤੂੰਹੀਓ ਮੇਰਾ ਮਿੱਤਰ ਰਹਿ ਗਿਐ !

ਤੇਰੇ ਦੇਸ ਪੁਜਣ ਦੀ ਖਬਰ ਮੈਨੂੰ ਪੁੱਜ ਗਈ ਸੀ । ਕਈ ਵੇਰੀ ਦਿਲ ਕੀਤਾ ਤੈਨੂੰ ਸਤਿਜੁਗ ਰਾਹੀ ਲਿਖ ਭੇਜਾਂ ਪਰ ਮੈਨੂੰ ਸਤਿਜੁਗ ਭੀ ਪੂਰਾ ਤੇ ਸਹੀ ਸਲਾਮਤ ਨਾ ਭੇਜਣੇ ਵਾਲੇ ਮੇਰੀ ਪਤ੍ਰਕਾ ਨੂੰ ਤੇਰੇ ਤਕ ਕਿਵੇਂ ਪੁੱਚਾ ਸਕਦੇ ਸਨ। ਦੇਸ਼ ਵਾਸੀਓ 'ਪ੍ਰਦੇਸੀ ਕੈਦੀਆਂ' ਨੂੰ ਵੀ ਕਦੇ ਪਿਆਰ ਲਿਆ ਕਰੋ।

ਤੂੰ ਸਾਡੇ ਪਾਸ ਹੀ ਵਸ ਗਿਐ ਭੌਵਰਿਆ । ਮੈਂ ਤੇ ਸੁਣਕੇ ਬੜਾ ਹੀ ਖੁਸ਼ ਹੋਇਆਂ ਕਿ ਫਗਵਾੜਾ ਕਿੰਨਾਂ ਵੱਧ ਗਿਐ (ਮੈਂ ਬੜਾ ਢੀਠ ਹਾਂ ਭੌਵਰਿਆ ਮੁਆਫ ਕਰੀ ਕਈ ਵੇਰ ਮੈਨੂੰ ਖਿਆਲ ਨਹੀ ਰਹਿੰਦਾ ਕਿ ਮੈਂ ਕਿਸ ਨਾਲ ਗੱਲ ਕਰਨਾ)

ਮੈਨੂੰ ਅੱਜ ਪਤਾ ਲੱਗਾ ਕਿ ਤੁਸੀ ਮੋਰੋ ਦੇ ਵਸਨੀਕ ਹੋ, ਮੈਨੂੰ ਯਕੀਨ ਹੈ ਸਾਡੇ ਤਾਇਆਂ ਚਾਚਿਆਂ ਵਿਚ ਇਕ ਮਾਤਾ ਜੀ ਮੋਰੋਂ ਤੋਂ ਵੀ ਸਨ ਤੇ ਸੌ ਤੋਂ ਉਪਰ ਹੋ ਗੁਜਰੇ ਸਨ।

ਹੁਣ ਮੈਨੂੰ ਖਿਆਲ ਆਉਂਦੈ ਭੰਵਰਿਆ ਤੂੰ ਸਾਡੇ ਘਰ ਕਿਉਂ ਨਾ ਜਾਵੇਂ ? ਜ਼ਰੂਰ ਹੀ ਜਾਣਾ ਨਹੀਂ ਤਾਂ ਮੇਰਾ ਗੁੱਸਾ ਜ਼ਰੂਰ ਹੋਵੇਗਾ। ਪਿੰਡੋਂ ਕਿਸੇ ਪਾਸੋਂ ਵੀ ਤੂੰ ਸੂਦਾਰ ਪਾਲ ਸਿੰਘ ਨਾਮਧਾਰੀ ਜਾਂ ਆਸਟਰੇਲੀਆ ਵਾਲੇ ਆਖ ਪੁੱਛ ਲਵੀਂ ਸਾਡੇ ਘਰ ਸਿੱਧਿਆਂ ਹੀ ਅਪੜ ਜਾਵੇਂਗਾ। ਪਿਤਾ ਜੀ ਤਾਂ ਮੇਰੇ ਪਾਸ ਨੇ । ਮਾਤਾ ਤੇ ਬਿਰਧ ਬਾਬਾ ਜੀ ਤੇ ਨਿੱਕਾ ਵੀਰ ਪਿਛੇ ਹੈਨ।

ਭਾਵੇਂ ਤੇਰੀ ਪਰਾਹੁਣਚਾਰੀ ਤੇਰੀ ਪਸੰਦ ਦੀ ਨਾ ਭੀ ਹੋਵੇਗੀ ਪਰ ਇਸ ਸਿਆਣੇ ਮਨੁੱਖ ਦੇ ਦਰਸ਼ਨ ਜ਼ਰੂਰ ਸ਼ਰਸਾਰਣਗੇ । ਇਹਨਾਂ ਨੂੰ ਮੈਂ ਦਿਲੋਂ ਮਹਾਪੁਰਖ ਖਿਆਲ ਕਰਨਾ ਤੇ ਪੱਕੇ ਨਾਮਧਾਰੀ ।

ਖੁਸ਼ਕਿਸਮਤ ਏਂ ਭੌਵਰਿਆ, ਤੂੰ ਜੋ ਸਭ ਕੁਝ ਵੇਖ ਤੇ ਮਾਣ ਸਕਨੈ।

ਪਿਆਰਾਂ ਵਿਚ :
ਦਲਬੀਰ ਸਿੰਘ

ਪੂਜਨ ਯੋਗ ਸੰਤ ਜੀਉ,

DENMARK
11-3-1988

ਚਰਨ ਬੰਦਨਾ !

ਖ਼ੈਰੀਅਤ ਮੌਜੂਦ, ਖ਼ੈਰੀਅਤ ਮਤਲੂਬ ।

ਖ਼ੁਸ਼ਕਿਸਮਤੀ ਦਾ ਲਫ਼ਜ਼ ਸੁਣਿਆ ਤਾਂ ਬਹੁਤ ਜੀ ਪਰ ਅਸਲ ਕਦੀ ਤਜਰਬਾ ਨਹੀ ਸੀ ਹੋਇਆ । ਤੁਹਾਡੇ ਦਰਸ਼ਨਾਂ ਤੋਂ ਬਾਅਦ ਇਸ ਗੱਲ ਦਾ ਵਿਸ਼ਵਾਸ ਹੋ ਗਿਆ ਕਿ ਵਾਕੇਈ ਪਰਮਾਤਮਾ ਨੇ ਸਾਡੇ ਮੁਕਦਰਾਂ ਵਿਚ ਵੀ ਇਹ ਲਫ਼ਜ਼ ਲਿਖਿਆ ਸੀ । ਸ਼ਾਇਦ ਡੈਨਮਾਰਕ ਦੀ ਧਰਤੀ ਵੀ ਆਪਣੀ ਕਿਸਮਤ ਨੂੰ ਸਲਾਹਾ ਰਹੀ ਹੋਵੇਗੀ । ਸ੍ ਇੰਦਰਜੀਤ ਸਿੰਘ ਦਾ ਘਰ ਤਾਂ ਸਾਡੇ ਵਾਸਤੇ ਮੰਦਰ ਬਣ ਗਿਆ ਹੈ, ਜਿਥੇ ਸੰਤਾਂ ਨੇ ਵਾਸਾ ਕੀਤਾ ਹੈ ਤੇ ਆਪਣੀ ਤਪਸਿਆ ਦਾ ਸਦਕਾ ਉਸਨੂੰ ਪਵਿਤਰ ਕੀਤਾ ਹੈ।

ਤੁਸੀ ਆਪਣੇ ਖ਼ਤ ਵਿਚ ਲਿਖਿਆ ਹੈ ਕਿ "ਤੁਸੀ ਸਾਰਿਆਂ ਨੇ ਬੜਾ ਪਿਆਰ ਤੇ ਸਤਿਕਾਰ ਦਿਤਾ ਹੈ" ਕਿਆ ਖ਼ੂਬ ਮੇਲ ਹੈ ਇਹਨਾਂ ਦੋਹਾਂ ਲਫ਼ਜ਼ਾਂ ਦਾ । ਤੁਸੀ ਆਪਣੇ ਪਿਆਰ ਨਾਲ ਸਾਡੀ ਝੋਲੀ ਭਰੀ, ਅਸੀ ਆਪਣਾ ਸਤਿਕਾਰ ਤੁਹਾਡੇ ਚਰਨਾਂ ਵਿਚ ਅਰਪਣ ਕੀਤਾ । ਵੈਸੇ ਵੀ ਇਨਸਾਨ ਇਨਸਾਨ ਅਖਵਾਣ ਦਾ ਹੱਕਦਾਰ ਹੀ ਨਹੀ ਅਗਰ ਉਹ ਆਪਣੇ ਫਰਜ਼ ਵਿਚ ਕੋਤਾਹੀ ਕਰੇ । ਤੁਹਾਡੇ ਜਾਣ ਦੇ ਵਕਤ ਤੁਹਾਡੇ ਚੇਹਰੇ ਤੇ ਖੁਸ਼ੀ ਦੀ ਅਲਾਮਤ ਇਹ ਦੱਸ ਰਹੀ ਸੀ ਕਿ ਤੁਸੀ ਡੈਨਮਾਰਕ ਦੀ ਸਾਧ ਸੰਗਤ ਤੇ ਮੇਹਰਬਾਨ ਰਹੋਗੇ ਤੇ ਆਪਣੀ ਬਖ਼ਸ਼ਿਸ਼ ਕਰਦੇ ਰਵੋਗੇ।

ਤੁਹਾਡੇ ਹੁਕਮ ਬਮੂਜਬ ਨਿਤਨੇਮ ਜ਼ਾਰੀ ਹੈ । ਫਿਲਹਾਲ ਅੱਧੇ ਘੰਟੇ ਤੇ ਪਹੁੰਚਾ ਹਾਂ (ਲਵਲੀਨ ਵੀ), ਸੰਤਾਂ ਮਹਾਪੁਰਖਾਂ ਦੀ ਦੁਆ ਰਹੀ ਤਾਂ ਸ਼ਾਇਦ ਕੁਝ (ਨਾਮ ਦੀ ਦਾਤ) ਪ੍ਰਾਪਤ ਹੋ ਜਾਵੇ, ਬਾਕੀ ਤੁਸੀ ਵੀ ਮੇਹਰ ਕਰੋਗੇ ਹੀ।

ਸੰਤ ਜੀ, ਮੈਂ ਜਿਸ ਤਰ੍ਹਾਂ ਤੁਹਾਨੂੰ ਇਥੇ ਵੀ ਅਰਜ਼ ਕੀਤੀ ਸੀ ਕਿ ਦਿਮਾਗ ਸ਼ਕੂਨ ਤੇ ਸਵਾਲਾਂ ਦੀ ਆਮਾਜਗਤ ਬਣਕੇ ਰਹਿ ਗਿਆ ਹੈ, ਜਿਤਨਾ ਇਸਨੂੰ ਸੁਲਝਾਂਦੇ ਹਾਂ, ਉਤਨਾ ਹੀ ਉਲਝਦਾ ਜਾਂਦਾ ਹੈ। ਸਭ ਕੁਝ ਛੱਡਕੇ ਅਕਾਲ ਪੁਰਖ ਤੇ ਨਾਮ ਦਾ ਸਹਾਰਾ ਲਿਆ ਹੈ, ਜੇ ਪਰਮਾਤਮਾ ਨੇ ਬਾਂਹ ਫੜਾਈ ਤਾਂ ਆਪੇ ਹੀ ਸਵਾਲ ਜਵਾਬ ਕਰਾ ਲਏ ਬਸ਼ਰਤੇ ਕਿ ਜਿੰਦਗੀ ਰਹੀ।

ਸਾਡੇ ਵਲੋਂ ਇੰਗਲੈਂਡ ਦੀ ਸਾਧ ਸੰਗਤ, ਦੋਸਤਾਂ ਮਿੱਤਰਾਂ, ਅਜੀਜ਼ ਸਭ ਨੂੰ ਫਤੇਹ ਬੁਲਾਨੀ।

— ਮਹਿੰਦਰ ਸਿੰਘ, ਲਵਲੀਨ ਕੌਰ, ਗਗਨਦੀਪ ਸਿੰਘ, ਨਵਦੀਪ ਸਿੰਘ

PICKERING, ONTARIO,
8th Sept. 1989

ਪਿਆਰੇ ਭੰਮਰਾ ਜੀ,

ਸਤਿ ਸ੍ਰੀ ਅਕਾਲ !

ਪ੍ਰੇਮ ਪੱਤਰ ਮਿਲਿਆ, ਪੜ੍ਹ ਕੇ ਅਤਿਅੰਤ ਖੁਸੀ ਹੋਈ, ਹੈਰਾਨੀ ਅਤੇ ਦੁਖ ਭੀ । ਸਤਿਗੁਰਾਂ ਤੁਹਾਨੂੰ ਮੁੜ ਅਰੋਗਤਾ ਅਤੇ ਨਵੀਂ ਜਿੰਦਗੀ ਬਖਸ਼ੀ - ਬਹੁਤ ਹੀ ਖੁਸ਼ੀ ਹੋਈ । ਹੈਰਾਨੀ ਇਸ ਕਰਕੇ ਹੋਈ ਕਿ ਮੈਂ ਕਦੇ ਸੋਚ ਵੀ ਨਹੀਂ ਸਕਦਾ ਕਿ ਸਦਾ ਖਿੜੇ ਮੱਥੇ ਅਤੇ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਇਨਸਾਨ ਉਤੇ ਬੀਮਾਰੀ ਏਨਾ ਭੈੜਾ ਵਾਰ ਵੀ ਕਰ ਸਕਦੀ ਹੈ ਅਤੇ ਦੁਖ ਇਸ ਲਈ ਹੋਇਆ ਜੋ ਆਪ ਜੀ ਨੂੰ ਅਸਹਿ ਕਸ਼ਟ ਸਹਿਣਾ ਪਿਆ।ਮੇਰਾ ਖਿਆਲ ਸੀ ਕਿ ਭੰਮਰਾ ਜੀ ਇੰਡੀਆ ਦਾ ਚੱਕਰ ਲਾਉਣ ਚਲੇ ਗਏ ਹੋਣਗੇ, ਨਹੀਂ ਤਾਂ ਚਿੱਠੀ ਪੱਤਰ ਲਿਖਣ ਲਈ ਉਹ ਘੋਲ ਕਰਨ ਵਾਲੇ ਨਹੀਂ ।

ਹੋਰ ਜੋ ਭੈਣ ਜੀ ਗਿਆਨ ਕੌਰ ਹੋਰਾਂ ਬੀਮਾਰੀ ਸਮੇਂ ਆਪ ਜੀ ਦੀ ਸੇਵਾ ਕੀਤੀ ਹੈ, ਮੈਂ ਸਮਝਦਾ ਹਾਂ ਕਿ ਉਹ ਵਡੇ ਭਾਗਾਂ ਵਾਲੇ ਹਨ, ਕਿਉਂ ਜੋ ਪਤੀ ਸੇਵਾ ਨਾਲੋਂ ਉਤਮ ਸੇਵਾ ਕੋਈ ਨਹੀਂ।ਛੋਟੇ ਕਾਕੇ ਨੂੰ ਵੀ ਸੇਵਾ ਦਾ ਫਲ ਅਵੱਸ਼ ਮਿਲੇਗਾ।

ਆਪ ਜੀ ਅਤੀ ਸੁਭਾਗੀ ਹੋ ਜੋ ਸਤਿਗੁਰਾਂ ਦਾ ਥਾਪੜਾ ਮਿਲਿਆ।ਦੂਜੇ ਪੱਖੋਂ ਦੇਖੀਏ ਤਾਂ ਸਤਿਗੁਰ ਆਪਣੇ ਸੱਚੇ ਸੇਵਕਾਂ ਦੇ ਪ੍ਰੇਮ-ਬੰਧਨ ਨੂੰ ਕਿਵੇਂ ਤੋੜ ਸਕਦੇ ਹਨ ? ਪ੍ਰੇਮ ਪ੍ਰਭੂ ਹੈ ਅਤੇ ਪ੍ਰਭੂ ਪ੍ਰੇਮ ਹੈ - ਭਗਤ ਸਦਾ ਹੀ ਜਿੱਤ ਜਾਇਆ ਕਰਦੇ ਹਨ। ਹੋਰ ਜੋ ਵਖੋ ਵੱਖ ਦੇਸ਼ਾਂ ਦੀ ਸੈਰ ਕਰਨ ਦਾ ਮਨ ਬਣਾਇਆ ਹੈ, ਜ਼ਰੂਰ ਪੂਰਾ ਕਰੋ। ਇਸ ਨਾਲ ਮਨ ਨਵਾਂ ਨਰੋਆ ਹੋ ਜਾਵੇਗਾ।

ਮੇਰੀ ਛੋਟੀ ਬੱਚੀ ਪਰਮਿੰਦਰ ਕੌਰ ਅਤੇ ਕਾਕਾ ਮਨਜੀਤ ਸਿੰਘ ਤਿੰਨ ਹਫਤੇ ਲਈ ਕਨੇਡਾ ਦੀ ਸੈਰ ਕਰਨ ਵਾਸਤੇ ਆਏ ਸਨ, ਸਾਰਿਆਂ ਦਾ ਮਨ ਬੜਾ ਖੁਸ਼ ਹੋਇਆ।ਉਹਨਾਂ ਦੇ ਜਾਣ ਪਿਛੋਂ ਬਹੁਤ ਹੀ ਉਦਾਸੀ ਲਗੀ ਰਹੀ। ਅਮਰੀਕਾ ਅਤੇ ਕਨੇਡਾ ਦੇ ਵੱਖੋ ਵੱਖ ਸ਼ਹਿਰਾਂ ਤੋਂ ਦੋਸਤ ਮਿੱਤਰ ਅਤੇ ਰਿਸ਼ਤੇਦਾਰ ਮਿਲਣ ਆ ਹੀ ਜਾਂਦੇ ਹਨ ਤੇ ਮਨ ਬਹਿਲ ਜਾਂਦਾ ਹੈ।

ਜਸਪਾਲ ਸਿੰਘ ਕੰਮ ਤੇ ਲਗਾ ਹੋਇਆ ਹੈ, ਮੈਂ ਅਜੇ ਵੇਹਲਾ ਹੀ ਹਾਂ । ਸਾਰੀ ਉਮਰ ਕੰਮ ਕਰਕੇ ਹੁਣ ਦਿਹਾੜੀ ਲਾਉਣ ਨੂੰ ਦਿਲ ਨਹੀ ਕਰਦਾ । ਮੈਂ ਇਕ ਨਵਾਂ ਪ੍ਰੋਗਰਾਮ ਬਣਾਇਆ ਹੈ- ਜਿਸਦੀ ਪੂਰਤੀ ਲਈ ਮੈਨੂੰ ਜਿੰਦਗੀ ਦਾ ਨਵਾਂ ਡਸਿਪਲਿਨ ਉਲੀਕਣਾ ਪਿਆ । ਮੈਂ ਇਕ ਕੋਰਸ ਕਰ ਰਿਹਾ ਹਾਂ । ਇਸ ਕੋਰਸ ਦੇ ਤਿੰਨ ਹਿੱਸੇ (SEGMENTS) ਹਨ, ਦੋ ਹਿੱਸੇ ਮੈਂ ਪਾਸ ਕਰ ਲਏ ਹਨ ਅਤੇ ਤੀਸਰੇ ਦਾ ਇਮਤਿਹਾਨ ਦਿਤਾ ਹੋਇਆ ਹੈ, ਦੋ ਕੁ ਹਫਤੇ ਤਕ ਨਤੀਜਾ ਆ ਜਾਵੇਗਾ । ਪਾਸ

ਹੋ ਗਿਆ ਤਾਂ ਵੇਰਵੇ ਨਾਲ ਲਿਖਾਂਗਾ । ਇਸ ਬਾਰੇ ਨਿਰਾਸ਼ ਕਰਨ ਵਾਲੇ ਵਧੇਰੇ ਹਨ, ਪਰ ਹੌਸਲਾ ਦੇਣ ਵਾਲਾ ਕੋਈ ਨਹੀਂ । ਪਰ ਮੈਂ ਸਮਝਦਾ ਹਾਂ ਕਿ ਉਹ ਉਹਨਾਂ ਦੇ ਖਿਆਲ ਹਨ, ਮੇਰੇ ਨਹੀ । ਮੈਂ ਜ਼ਿੰਦਗੀ ਨੂੰ ਸਦਾ ਹੀ ਵੱਖਰੇ ਪੱਖੋਂ ਵੇਖਿਆ ਹੈ । ਮੇਰੇ ਲਈ ਹਰ ਦਿਨ, ਜਿੰਨੀ ਕੁ ਬਾਕੀ ਰਹਿ ਗਈ ਹੈ, ਓਸ ਜ਼ਿੰਦਗੀ ਦਾ ਨਵਾਂ ਅਤੇ ਪਹਿਲਾ ਦਿਨ ਹੁੰਦਾ ਹੈ ਅਤੇ ਸਵਾਸ ਪੂਰੇ ਹੋਣ ਤਕ ਹਰ ਇਕ ਦਿਨ ਦਾ ਪਹਿਲਾ ਨੰਬਰ ਹੀ ਰਹੇਗਾ।

ਤੁਸਾਂ ਲਿਖਿਆ ਹੈ ਕਿ "ਆਪਣੀ ਪਿਆਰ ਕਲਮ ਨਾਲ ਦਿਲ ਦੀ ਸਿਆਹੀ ਨਾਲ ਮਿਠੀਆਂ ਮਿਠੀਆਂ ਯਾਦਾਂ ਭੇਜਣੀਆਂ – ਤਾਂ ਜੋ ਮੈਂ ਅਨੰਦ ਲੈਕੇ ਤਕੜਾ ਹੋ ਜਾਵਾਂ ।" ਇਹ ਸ਼ਬਦ ਲਿਖਕੇ ਤੁਸਾਂ ਸੁਤੀਆਂ ਕਲਾਂ ਜਗਾ ਦਿਤੀਆਂ ਅਤੇ ਮੇਰੇ ਮਨ ਅੰਦਰ ਜਵਾਰ ਭਾਟਾ ਪੈਦਾ ਕਰ ਦਿਤਾ । ਹੇਠ ਲਿਖੀਆਂ ਕੁਝ ਸਤਰਾਂ ਰਾਹੀ ਆਪ ਜੀ ਦੀ ਇੱਛਾ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਹੈ, ਹੋ ਸਕਦਾ ਸਫਲ ਹੋ ਜਾਵਾਂ ।

ਭੂਤਕਾਲ ਅਤੇ ਵਰਤਮਾਨ ਵਿਚਕਾਰ ਇਕ ਸ਼ੀਸ਼ੇ ਦੀ ਕੰਧ ਹੁੰਦੀ ਹੈ।ਇਸ ਕੰਧ ਵਿਚੀ ਝਾਤ ਮਾਰੀਏ ਤਾਂ ਬੀਤੇ ਸਮੇਂ ਦਾ ਸਮੁਚਾ ਦ੍ਰਿਸ਼ ਸਪੱਸ਼ਟ ਰੂਪ ਵਿਚ ਸਾਹਮਣੇ ਆ ਜਾਂਦਾ ਹੈ । ਇਸ ਅਦਭੁਤ ਦ੍ਰਿਸ਼ ਨੂੰ ਅਸੀਂ ਕੇਵਲ ਵੇਖ ਹੀ ਸਕਦੇ ਹਾਂ, ਛੋਹ ਨਹੀਂ ਸਕਦੇ, ਇਸ ਵਿਚ ਹੀ ਇਸ ਦੀ ਸੁੰਦਰਤਾ ਹੈ । ਬੀਤੀ ਦੇ ਇਸ ਦ੍ਰਿਸ਼ ਨੂੰ ਮੁੜ ਇਕ ਪਲ ਲਈ ਤਕਣ ਦਾ ਅਨੰਦ ਤੁਹਾਡੇ ਨਾਲ ਸਾਂਝਾ ਕਰਨਾ ਚਾਹੁੰਦੇ ਹਾਂ

"ਉਹ : ਮੇਰੇ ਨਾਲ ਏਨਾ ਡੂੰਘਾ ਪਿਆਰ ਕਿਉਂ ?
ਮੈਂ : ਇਹ ਤੁਹਾਡੇ ਆਪਣੇ ਹੀ ਪਿਆਰ ਦਾ ਲਿਸ਼ਕਾਰਾ ਹੈ ।
ਉਹ : ਪਰ ਏਨੀ ਤੜਫ ਕਿਉਂ ?
ਮੈਂ : ਅਜ਼ਲਾਂ ਤੋਂ ਕੋਈ ਸਾਂਝ ਏ, ਜਿਹੜੀ ਹਸ਼ਰਾਂ ਤਕ ਰਹਿਣ ਲਈ ਬੇਕਰਾਰ ਏ ।

..............................ਵਿਸਮਾਦ ।।

ਉਹ ਮੁਸਕਾਈ, ਇਕ ਪਲ ਲਈ ਮੇਰੇ ਵੱਲ ਤਕਿਆ, ਫੇਰ ਉਸਦੇ ਨੈਣ ਆਪਣੇ ਹੀ ਜੋਬਨ ਦੇ ਭਾਰ ਨਾਲ ਝੁਕ ਗਏ ।।

ਉਹ 'ਉਹ' ਨਾ ਰਹੀ, ਮੈਂ 'ਮੈਂ' ਨਾ ਰਿਹਾ ।।

(ਇਹ ਜਵਾਨੀ ਵੇਲੇ ਦੀ ਇਕ ਗੱਲ ਹੈ)

ਦਲਜੀਤ ਕੌਰ, ਜਸਪਾਲ ਅਤੇ ਮੇਰੇ ਵਲੋਂ ਭੈਣ ਜੀ ਹੋਰਾਂ ਨੂੰ ਤੁਹਾਡੀ ਸਿਹਤ ਚੰਗੀ ਹੋ ਜਾਣ ਦੀ ਖੁਸ਼ੀ ਵਿਚ ਹਾਰਦਿਕ ਵਧਾਈ ਹੋਵੇ ।। ਸਰਬਤ ਪਰਵਾਰ ਨੂੰ ਸਤਿ ਸ੍ਰੀ ਅਕਾਲ ਕਹਿਣੀ ।। ਉਤਰ ਜਲਦੀ ਦੇਣਾ ਹੈ ।

ਤੁਹਾਡਾ ਆਪਣਾ
ਪਿਆਰਾ ਸਿੰਘ ਕੌਂਡਲ



ਸ੍ਰੀ ਖੜਕ ਸਿੰਘ ਭੰਮਰਾ ਤੇ ਉਹਨਾਂ ਦੀ ਧਰਮ ਪਤਨੀ ਸ੍ਰੀਮਤੀ ਗਿਆਨ ਕੌਰ ਭੰਮਰਾ ।



ਸ੍ਰੀ ਖੜਕ ਸਿੰਘ ਭੰਮਰਾ ਤੇ ਇਹਨਾਂ ਦੇ ਭਰਾ ਸ੍ਰ. ਟੈਹਲ ਸਿੰਘ,
ਸ੍ਰ. ਬੀਰ ਸਿੰਘ, ਸ੍ਰ. ਪਿਆਰਾ ਸਿੰਘ ਭੰਮਰਾ ।





ਭੰਮਰਾ ਪਰਵਾਰ ਦੇ ਵਡੇ ਵਡੇਰਿਆਂ ਚੋਂ ਸੰਤ ਬਾਬਾ ਪੂਰਨ ਸਿੰਘ ਜੀ ।



ਸ੍ਰੀ ਕੇ.ਐਸ. ਭੰਮਰਾ ਜੀ ਇਕ ਵਕਤਾ ਦੇ ਰੂਪ ਵਿਚ ।



ਸ੍ਰ. ਜਸਵਿੰਦਰ ਸਿੰਘ ਭੰਮਰਾ ਅਤੇ ਪਤਨੀ ਜਸਵਿੰਦਰ ਕੌਰ ਆਪਣੇ ਬੱਚਿਆਂ



ਭੈਮਰਾ ਸਾਹਿਬ ਦੀ ਸਪੁੱਤਰੀ ਸੁਰਜੀਤ ਕੌਰ ਤੇ ਉਸਦਾ ਪਤੀ ਸ੍ਰ. ਮੁਹਿੰਦਰ ਸਿੰਘ ਪਨੇਸਰ



ਸ੍ਰੀਮਤੀ ਨਰਿੰਦਰ ਕੌਰ ਸੁਪਤਨੀ ਸ੍ਰ. ਪਲਵਿੰਦਰ ਸਿੰਘ ਭੈਮਰਾ ਤੇ ਉਨ੍ਹਾਂ ਦੀ
ਸਪੁੱਤਰੀ ਨਰਪਾਲ ਕੌਰ ਤੇ ਸਪੁੱਤਰ ਪਿਆਰਾ ਸਿੰਘ ।



ਸ੍ਰੀ ਕੇ.ਐਸ. ਭੰਮਰਾ ਸੰਤ ਬਾਬਾ ਪੂਰਨ ਸਿੰਘ ਜੀ ਦੇ ਗ੍ਰਿਹ ਪਿੰਡ ਮੋਰੋ ਵਿਖੇ. ਬਾਤਾ ਜੀ.
ਮੋਹਨ ਸਿੰਘ. ਬਾਬਾ ਜੀ ਦੀ ਧਰਮ ਪਤਨੀ ਤੇ ਉਹਨਾਂ ਦੀ ਭੈਣ ਜੀ ।



ਸ੍ਰੀ ਖੜਕ ਸਿੰਘ ਭੰਮਰਾ ਤੇ ਉਹਨਾਂ ਦੀ ਧਰਮ ਪਤਨੀ ਸ੍ਰੀਮਤੀ ਗਿਆਨ ਕੌਰ ਭੰਮਰਾ ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਨਿਰਮਲ ਸੁੱਧ, ਉਤਮ ਦੀਦਾਰ, ਸਤਿਕਾਰਯੋਗ ਸੰਤ ਖੜਕ ਸਿੰਘ ਜੀ,

ਯਹਾਂ ਕੁਸ਼ਲ ਸਭ ਭਾਂਤਿ ਸੁਹਾਈ, ਵਹਾਂ ਕੁਸ਼ਲ ਰਾਖੇ ਰਘੁਰਾਈ।

ਪਿਆਰ ਭਰੀ ਸਤਿ ਸ੍ਰੀ ਅਕਾਲ !

ਆਪ ਜੀ ਦਾ ਪ੍ਰੇਮ ਵਿਚ ਗੁਧਾ ਹੋਇਆ ਪ੍ਰੇਮ ਪੱਤਰ ਹਰਜੋਂਦਰ ਸਿੰਘ ਜੀ ਦੀ ਰਾਹੀ ਮਿਲ ਗਿਆ । ਮੈਨੂੰ ਯਕੀਨ ਹੋ ਗਿਆ ਏ ਕਿ ਆਪ ਜੀ ਨੇ ਅੱਜ ਵੀ ਆਪਣੇ ਦਿਲ ਦੇ ਕੋਨੇ ਵਿਚ ਮੈਂ ਗਰੀਬ ਵਾਸਤੇ ਪ੍ਰੇਮ ਦੀ ਕਣੀ ਲੁਕਾ ਕੇ ਰਖੀ ਹੋਈ ਏ । ਮੇਰੀ ਸਤਿਗੁਰਾਂ ਦੇ ਚਰਨਾਂ ਵਿਚ ਪ੍ਰਾਰਥਨਾ ਹੈ ਕਿ ਸੱਚੇ ਪਾਤਸ਼ਾਹ ਆਪ ਜੀ ਨੂੰ ਚੜ੍ਹਦੀ ਕਲਾ, ਸੁਖ ਸ਼ਾਂਤੀ ਤੇ ਲੰਮੀ ਉਮਰ ਬਖਸ਼ੇ । ਏਸੇ ਤਰ੍ਹਾਂ ਮੈਨੂੰ ਗਰੀਬ ਨੂੰ ਯਾਦ ਹੀ ਰਖਣਾ । ਸਾਰੇ ਪਰਵਾਰ ਨੂੰ ਦਾਸ ਵਲੋਂ ਪ੍ਰੇਮ ਭਰੀ ਸਤਿ ਸ੍ਰੀ ਅਕਾਲ, ਗਲਤੀ ਮੁਆਫ ।

ਆਪ ਜੀ ਦਾ

ਪੰਡਿਤ ਗੋਪਾਲ ਸਿੰਘ

ਸ੍ਰੀ ਭੈਣੀ ਸਾਹਿਬ

20-3-98

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

26, 1975

ਲਿਖਤਮ ਸੂਬਾ ਦਸੌਦਾ ਸਿੰਘ ਅੱਗੇ ਪਰਮ ਸਤਿਕਾਰਯੋਗ ਸ੍ਰ. ਖੜਕ ਸਿੰਘ ਤੇ ਬੀਬੀ ਗਿਆਨ ਕੌਰ ਜੀ ਮੇਰੀ ਤਰਫ ਸੇ ਤੇ ਸਾਰੇ ਪਰਵਾਰ ਵਲੋਂ ਸਤਿਕਾਰ ਨਾਲ ਸਤਿ ਸ੍ਰੀ ਅਕਾਲ ਜੀ । ਅਸੀ ਸਭ ਪਰਵਾਰ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਹਰ ਤਰ੍ਹਾਂ ਰਾਜੀ ਖੁਸ਼ੀ ਹਾਂ ਜੀ, ਆਪ ਜੀ ਸਾਰੇ ਪਰਵਾਰ ਦੀ ਰਾਜੀ ਖੁਸ਼ੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਹਰ ਵਕਤ ਨੇਕ ਚਾਹੁੰਦੇ ਹਾਂ ਜੀ ।

ਹੋਰ ਸ੍ਰ. ਖੜਕ ਸਿੰਘ ਭਮਰਾ ਤੇ ਬੀਬੀ ਗਿਆਨ ਕੌਰ ਜੀ ਮੈਂ ਇਹ ਅਰਜ਼ ਕਰ ਰਿਹਾ ਹਾਂ ਕਿ ਮੇਰਾ ਪੋਤਰਾ ਬਲਦੇਵ ਸਿੰਘ ਹੋਲੈਂਡ ਵਿਚ ਰਹਿੰਦਾ ਹੈ । ਬੀਬੀ ਗਿਆਨ ਕੌਰ ਤੁਸੀ ਉਸਦੀ ਪੂਰੀ ਪੂਰੀ ਮਦਦ ਕਰੋ ਜੀ । ਹੋਰ ਬੀਬੀ ਗਿਆਨ ਕੌਰ ਜੀ ਤੁਸੀ ਕਾਕੇ ਬਲਦੇਵ ਨੂੰ ਟੈਲੀਫੂਨ ਤੇ ਐਡਰੈਸ ਭੈਣੀ ਸਾਹਿਬ ਦਿਤਾ ਸੀ । ਹੋਰ ਬਲਦੇਵ ਸਿੰਘ ਦਾ ਖਤ ਹਾਲੈਂਡ ਤੋਂ ਆਇਆ ਹੈ ਜੀ । ਹੋਰ ਬਲਦੇਵ ਸਿੰਘ ਨੇ ਲਿਖਿਆ ਹੈ ਕਿ ਹਾਲੈਂਡ ਗੋਰਮਿੰਟ ਨੇ ਨਵੰਬਰ 1974 ਦੇ ਸਾਲ ਦੇ ਰਹਿੰਦੇ ਆਦਮੀ ਇੱਥੇ ਪੱਕੇ ਕਰਨੇ ਹੈ ਜੀ ।

ਹੋਰ ਬੀਬੀ ਗਿਆਨ ਕੌਰ ਜੀ ਤੇ ਸ੍ਰ. ਖੜਕ ਸਿੰਘ ਜੀ ਅਸੀ ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਸੀ ਤੇ ਉਹਨਾਂ ਕਿਹਾ ਕਿ ਸ੍ਰ. ਖੜਕ ਸਿੰਘ ਤੇ ਬੀਬੀ ਗਿਆਨ ਕੌਰ ਜੀ ਕਾਕੇ ਬਲਦੇਵ ਸਿੰਘ ਜੀ ਦੀ ਪੂਰੀ ਮਦਦ ਕਰਨਗੇ ਜੀ । ਸ੍ਰੀ ਸਤਿਗੁਰੂ ਜੀ ਨੇ ਇਹੋ ਹੀ (ਕਿਹਾ ਹੈ) ਹੁਕਮ ਲਾਇਆ ਹੈ ਕਿ ਤੁਸੀ ਸ੍ਰ. ਖੜਕ ਸਿੰਘ ਤੇ ਬੀਬੀ ਗਿਆਨ ਕੌਰ ਨੂੰ ਖਤ ਲਿਖ ਦਿਓ, ਉਹ ਉਸਦੀ ਪੂਰੀ ਮਦਦ ਕਰਨਗੇ ਜੀ ।

ਆਪ ਦਾ ਸੇਵਕ<br>
ਸੂਬਾ ਦਸੌਦਾ ਸਿੰਘ ਨਾਮਧਾਰੀ<br>
Vill. & P.O. Nagar,<br>
Distt. Jullandhar (Pb.)



BUCKINGHAM PALACE

3rd August, 1976

Dear Mr Bhamra

I am commanded by The Queen to thank you for your letter of 23rd July and for your kind invitation to meet His Holiness, Sri Satguru Jagjit Singh Ji Maharaj when he arrives in this country on Sunday, 8th August.

Her Majesty much appreciates your kind invitation, but I fear that she will be unable to accept.

Yours sincerely,

Mr. K.S. Bhamra.



10 DOWNING STREET

*From the Private Secretary* 6 August 1976

Dear Mr Bhamra

I am writing on behalf of the Prime Minister to thank you for your letter of 23 July about the arrival of His Holiness, Sri Satguru Jagjit Singh Ji Maharaj. I am afraid that the Prime Minister will not be able to attend.

Yours sincerely

R.J. Meadway

K.S. Bhamra, Esq.



VIJAY KUMAR
FIRST SECRETARY (AD & POL.)

INDIA HOUSE,
ALDWYCH,
LONDON, W.C.2

October 20, 1976

Dear Shri Bhamra,

Refer to your letter dated the 16th October, 1976, which I have passed on to Shri B. N. Dhoundiyal, Director Tea Promotion and Councellor (Tea), who would favourably consider your request.

With kind regards,

Yours sincerely,

sd/-

( VILJAY KUMAR)

Shri K. S. Bhamra
Namdhari Sangat UK
22, Rutland Place
Maidenhead
BERKS



भारत का हाई कमीशन
लन्दन

THE HIGH COMMISSION OF INDIA
..........................................DEPARTMENT

INDIA HOUSE,
ALDWYCH,
LONDON WC2

TELEPHONE : 071-836 8484 EXT
TELEGRAMS : HICOMIND, LONDON WC2

FS (A&P)/77 June 23, 1977

Mr. K. S. Bhamra,
President,
Satguru Ram Singh Pardes Gawan
Shatabdi Samiti (U.K.),
22 Rutland Place,
Maidenhead, Berks.

Dear, *Bhamra Ji*

This is to acknowledge receipt of your letter dated 1st June 1977 inviting me to attend the social gathering to mark the Silver Jublee Year organised by the Windsor and Maidenhead Community Relations Council on 25th June 1977.

Much that I wanted to attend the gathering, I regret, I shall not be able to do so due to my other prior engagements.

I am sorry I could not reply to your letter earlier as I was very busy with the visit of our Prime Minister to this country.

Yours sincerely,

sd/-

( Vijay Kumar )
First Secretary (Adn. & Pol.)

**MOHINDER SINGH GILL**
Ex. M.P.
Former President P.P.C.C.

Phone : 214 44
20, Sector-2,
Chandigarh

22-8-80

ਪਿਆਰੇ ਖੜਕ ਸਿੰਘ ਜੀ,

ਸਤਿ ਸ੍ਰੀ ਅਕਾਲ

ਮੈਂ ਅਤੇ ਬੱਚੀਆਂ ਠੀਕ ਠਾਕ ਆਪਣੇ ਪਿਆਰੇ ਵਤਨ ਵਾਪਸ ਪੁੱਜ ਗਏ ਹਾਂ, ਕੋਈ ਫਿਕਰ ਨਾ ਕਰਨਾ.........।

ਇੰਗਲੈਂਡ ਵਿਚ ਇਸ ਵਾਰ ਆਪ ਜੀ ਨਾਲ ਜ਼ਿਆਦਾ ਬੈਠਣ ਦਾ ਸੁਭਾਗ ਪ੍ਰਾਪਤ ਨਹੀ ਹੋਇਆ ਕਿਉਂਕਿ ਤੁਸੀ "ਸੱਚੇ ਪਾਤਸ਼ਾਹ" ਦੇ ਟੂਰ ਕਰਕੇ ਕਾਫੀ ਰੁੱਝੇ ਰਹੇ ਹੋ............।

ਪਰ ਫੇਰ ਵੀ ਜਿੰਨੇ ਮਿਲੇ ਹਾਂ - ਬੜਾ ਹੀ ਆਨੰਦ ਆਇਆ............ਬਹੁਤ ਬਹੁਤ ਧੰਨਵਾਦ।

ਜਦੋਂ ਕਦੇ ਏਧਰ ਆਵੋ ਤਾਂ ਦਰਸ਼ਨ ਦੇਣ ਦੀ ਕਿਰਪਾਲਤਾ ਕਰਨੀ ਅਤੀ ਧੰਨਵਾਦੀ ਹੋਵਾਂਗੇ।

ਤੁਹਾਡਾ ਆਪਣਾ
s/d
ਮਹਿੰਦਰ ਸਿੰਘ ਗਿੱਲ

 ੧ੴ ਸਤਿਗੁਰ ਪ੍ਰਸਾਦਿ। 

*ਸਰਦਾਰ ਬਲਵੰਤ ਸਿੰਘ ਜੀ ਥਿਰਦੀ ਪ੍ਰਧਾਨ*

ਰਾਮਗੜ੍ਹੀਆ ਕੌਂਸਲ, ਯੂ.ਕੇ.

ਅਤੇ

*ਸੰਤ ਖੜਕ ਸਿੰਘ ਜੀ ਭੰਮਰਾ (ਇੰਗਲੈਂਡ)*

ਦੇ ਸਨਮਾਨ ਵਿਚ ਇਕ

# ਸਮਾਰੋਹ

24 ਮਈ 1981 ਦਿਨ ਐਤਵਾਰ ਨੂੰ ਸ਼ਾਮ ਦੇ 5-30 ਵਜੇ

*ਆਲ ਇੰਡੀਆ ਰਾਮਗੜ੍ਹੀਆ ਸੈਂਟਰਲ ਫੈਡਰੇਸ਼ਨ*

ਦੇ ਦਫਤਰ 212, ਇੰਡਸਟਰੀਅਲ ਏਰੀਆ ਏ, ਵਿਖੇ
ਲੁਧਿਆਣਾ ਨਿਵਾਸੀ ਭਰਾਵਾਂ ਵਲੋਂ ਹੋ ਰਿਹਾ ਹੈ।
ਆਪ ਜੀ ਕਿਰਪਾ ਕਰਕੇ ਦਰਸ਼ਨ ਦੇਕੇ, ਆਪਣੇ ਵੀਰਾਂ
ਦਾ ਸਵਾਗਤ ਕਰੋ।

ਪਰਾਰਥਕ :-

| ਸ੍ਰ. ਗੁਰਚਰਨ ਸਿੰਘ ਗਿਆਨੀ | ਸ੍ਰ. ਮੁਹਿੰਦਰ ਸਿੰਘ ਤੇਗਲ | ਗਿਆਨੀ ਮੋਤਾ ਸਿੰਘ ਵਿਰਦੀ |
|---|---|---|
| ਪ੍ਰਧਾਨ | ਸੀ.ਮੀਤ ਪ੍ਰਧਾਨ | ਜਨਰਲ ਸੈਕਰੇਟਰੀ |

**NOT TRANSFERABLE**



139 (V)

*In honour of the Prime Minister of India*
*The High Commissioner for India*
*and Mrs. Sara Seyid Muhammad*
*request the pleasure of the company of*

Mr. & Mrs. K. S. BHAMRA

*at a Reception*
*at Grosviner House Hold, Park Lane, London W1*
*on Tuesday the 23rd March, 1982, from 5.45 p.m. to 7.00 p.m.*

*R.S.V.P. (Regrets Only)*
*India House, Aldwych, London WC-2*
*Tel. 01-836-8484 Extn. 124*

*Kindly bring this card with you*



गृह मंत्री, भारत
HOME MINISTER
INDIA

New Delhi-110001
May/June, 1982

Dear Shri Bhambra,

I was looking forward to the pleasure of meeting you during my proposed visit to U.K. this month. But unfortunately I have not been keeping well for the last few days. Doctors have advised me against undertaking this long journey. I have therefore to defer this visit, most reluctantly and regretfully. I deeply regret the inconvenience caused to you on this account. I, however, thank you for all that you did in connection with my visit.

With kind regards,

Yours sincerely,

sd/-

(Zail Singh)

Shri K. S. Bhambra

The Chairman and the Committee of

**The India League**

have pleasure in inviting

*Mr. Kharak Singh Bhambra*

to a meeting in honour of

**Mr. Rajiv Gandhi**

The Prime Minister of india

on Monday 14th October 1985 at 5.30 p.m.

at THE GUILDHALL LONDON E.C.2.

**Pl. Note - This is a personal invitation and is not transferable**
**This card must be produced at the entrance.**

You are Requested to :-

1. To take your seat by 5.15 p.m.
   (no entry will be allowed after this time,
   Doors will open at 4.15 p.m.)

2. To carry identification documents
   (preferably your Passport)
   Right of admission is reserved.

3. Photography is strictly prohibited.

4. Briefcases and Ladies handbags are to be
   deposited in the clockrooms.

S.N. Gourisaria
Hon. Secretary
India League

(Released through........*India League*........)

H. S. HANSPAL
MEMBER OF PARLIAMENT
(RAJYA SABHA)



੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

K-17, RAJOURI GARDEN,
NEW DELHI-110027 TEL. 591122

26-7-88

ਪਿਆਰੇ ਵੀਰ ਭਮਰਾ ਜੀ,

ਸਪ੍ਰੇਮ ਸਤਿਸ੍ਰੀ ਅਕਾਲ ਪ੍ਰਵਾਨ ਹੋਵੇ। ਆਸ ਹੈ ਆਪ ਸਪ੍ਰੀਵਾਰ ਗ੍ਰੀਬ ਨਿਵਾਜ ਜੀ ਦੀ ਅਪਾਰ ਬਖ਼ਸ਼ਸ਼ ਦਵਾਰਾ ਅਨੰਦ ਪ੍ਰਸੰਨ ਹੋਵੋਗੇ।

ਬਹੁਤ ਖੁਸ਼ੀ ਦੀ ਗੱਲ ਹੈ ਕਾਕਾ ਪਲਵਿੰਦਰ ਸਿੰਘ ਦਾ ਅਨੰਦ ਕਾਰਜ 30-7-88 ਨੂੰ ਗੁਰ ਮਰਿਯਾਦਾ ਅਨੁਸਾਰ ਹੋ ਰਿਹਾ ਹੈ। ਸਾਡੇ ਸਾਰੇ ਪਰਵਾਰ ਵਲੋਂ ਆਪ ਸਭ ਨੂੰ ਬਹੁਤ ਬਹੁਤ ਵਧਾਈ ਹੋਵੇ ਜੀ। ਸਾਡੀ ਅਰਦਾਸ ਹੈ ਸੱਚੇ ਪਾਤਸ਼ਾਹ ਜੀ ਦੇ ਪਾਵਨ ਚਰਨਾਂ ਵਿਚ, ਨਵੀ ਵਿਵਾਹਿਤ ਜੋੜੀ ਨੂੰ ਗ੍ਰਹਿਸਥੀ ਜੀਵਨ ਅਤੇ ਆਪਣੇ ਚਰਨਾਂ ਦਾ ਸਿਦਕ ਭਰੋਸਾ ਬਖ਼ਸ਼ਣ। ਆਪਸ ਵਿਚ ਪਿਆਰ ਮੁਹੱਬਤ ਅਤੇ ਸੁਖੀ ਜੀਵਨ ਪਰਦਾਨ ਕਰਨ। ਸਾਡਾ ਕਲ੍ਹ ਤੋਂ Parliament ਦਾ Monsoon Session ਛੇ ਹਫਤੇ ਵਾਸਤੇ ਸ਼ੁਰੂ ਹੋ ਰਿਹਾ ਹੈ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਦਵਾਰਾ Rajya Sabha ਦੀ Home Committee ਦਾ ਚੇਅਰਮੈਨ ਨਿਯੁਕਤ ਹੋਇਆ ਹਾਂ। ਇਸ ਕਰਕੇ ਹਾਜ਼ਰ ਨਹੀ ਹੋ ਸਕਿਆ, ਖਿਮਾ ਚਾਹੁੰਦਾ ਹਾਂ। ਆਸ ਹੈ ਤੁਸੀ ਤੇ ਅਮਰਜੀਤ ਦੇ ਮਾਤਾ ਜੀ ਹੁਣ ਸੇਹਤ ਕਰਕੇ ਠੀਕ ਹੋਵੋਗੇ । ਸਰਬਤ ਨੂੰ ਫਤਹਿ।

ਤੁਹਾਡਾ ਹਿਤੂ

ਹਰਵਿੰਦਰ ਸਿੰਘ ਹੰਸਪਾਲ

40, ASHOK ROAD, NEW DELHI-110001 TEL. : 381626

**Mohinder Singh Gill**
Former President, P.P.C.C. (I) & M.P.
Member, A.I.C.C. (I)

Phone : 21444
20, Sector 2-A,
CHANDIGARH

ਸਤੰਬਰ 1, 1988

ਪਰਮ ਪਿਆਰੇ ਸ੍. ਖੜਕ ਸਿੰਘ ਜੀ ਭੰਮਰਾ !
ਸ੍. ਅਮਰਜੀਤ ਸਿੰਘ ਭੰਮਰਾ !!
ਸਤਿ ਸ੍ਰੀ ਅਕਾਲ !!!

ਮੇਰੀ ਵਲਾਇਤ ਫੇਰੀ ਸਮੇਂ, ਜੋ ਆਪ ਜੀ ਨੇ ਨਿੱਘਾ ਅਤੇ ਪੁਰਜੋਸ਼ ਪਿਆਰ ਕੀਤਾ, ਉਸ ਲਈ ਬਹੁਤ ਬਹੁਤ ਧੰਨਵਾਦ ।

ਤੁਸਾਂ ਅਭੁੱਲ ਯਾਦਾਂ ਛੱਡੀਆਂ ਹਨ। ਮੇਰੇ ਵਲੋਂ ਸਾਰੇ ਪਰਵਾਰ ਦੇ ਜੀਆਂ ਨੂੰ ਨਿੱਘੀ ਯਾਦ ਦੇਣਾ । ਭਾਰਤ ਆਵੋ ਤਾਂ ਦਰਸ਼ਨ ਦੇਣ ਦੀ ਕਿਰਪਾਲਤਾ ਕਰਨੀ ।

ਤੁਹਾਡਾ ਆਪਣਾ

s/d

ਮਹਿੰਦਰ ਸਿੰਘ ਗਿੱਲ

## Ramgarhia Manch (Weekly)

**Bhojowal, Jalandhar-144101**

***We feel pleasure to invite you on a***

# SEMINAR

***Organised on 5th March 92' from 11-00 A.M. to 2-00 P.M.***
**at**

**VISHWAKARMA BHAWAN,**

**Industrial Area MOGA**

**on the subject**
**"RESTORATION OF DEMOCRACY IN PUNJAB"**

## Sant Kharak Singh Bhamra

**The well known Journalist & Social Worker of**
**Maidenhead, Slough (U.K.)**

***will be our Chief Guest***

## S. Sher Singh Malwa

**The Big Landlord & Industrialist of MOGA**

***will preside over the Function***

## S. Sarwan Singh Sokhi

**M/s. Kenya Coach Industries Ltd. KENYA**

***will deliver the Key Address***

***Sponsered By :***
**RAMGARHIA WELFARE SOCIETY (Regd.) MOGA**



Ajit K. Doval
Minister (Coord)

भारत का हाई कमीशन
लन्दन
THE HIGH COMMISSION OF INDIA,
COORDINATION DEPARTMENT
INDIA HOUSE,
ALDWYCH,
LONDON WC2B 4NA

TELEPHONE : 071-836 8484 EXT. 123/275
TELEGRAMS : HICOMIND, LONDON W.C.2
TELEX : 267166 HCI LDN
FAX : 44071-8364331

06th February, 1995

Dear Mr. *Kharak Singh Bhamra*

A condolence meeting on the sad demise of Giani Zail Singh Ji former President of India, will be held at the High Commission of India, India House, Aldwych, London WC2B 4NA at 17.30 Hrs. on 17th February, 1995. The meeting will be presided over and addressed by the High Commissioner of India. I shall be greatful if you could make it convenient to attend the meeting.

Yours sincerely

sd/-

(Ajit K. Doval)

92

In honour of Mr. Pranab Mukherjee,
Minister for External Affairs, Governmebl of India



*The High Commissioner for India*

*Dr. L. M. Singhvi*

*requests the pleasure of the company of*

Mr. Kharak Singh Bhamra

at........a Reception........

on........6th May, 95........at........4-00 - 5-00 p.m.........

*R. S. V. P.*
*0171-240 4398*

*India House*
*Aldwych, London WC2*




INDIA HOUSE,
ALDWYCH,
LONDON. *W.C.2*

No: *100*

The High Commissioner for India
cordially invites

*Mr. Kharak Singh Bhamra*

to attend a meeting to be addressed by

**Shri R. L. Bhatia**

Minister of State for External Affairs

at 4.30 P.M. on Friday, September 1, 1995
in the Gandhi Hall, India House
Aldwych, london WC2B 4NA.

Refreshment will be served in the Nehru Hall
after the meeting.

RSVP:
0171 - 240 4398

(PLEASE BRING THIS INVITATION WITH YOU)




India House,
Aldwych,
London.

WC2B 4NA
No: 30

The High Commissioner for India
cordially invites

Mr. Kharak Singh Bhamra

to a meeting
at 6.30 pm on June 29, 1996
in the gandhi Hall
at India House, Aldwych
London WC2B 4NA.

To bid farewell to Mr. A. K. Doval
and welcome Mr. K. M. Singh,
Minister (Coordination)
and
to discuss preparations for the
Fiftieth Anniversary of India's Independence.

Refreshment will be served in the Nehru Hall after the meeting.

RSVP: 0171 240 4398

(PLEASE BRING THIS INVITATION WITH YOU)



भारत का हाई कमीशन
लन्दन

K. M. SINGH
MINISTER (COORDINATION)

THE HIGH COMMISSION OF INDIA
..........DEPARTMENT
INDIA HOUSE,
ALDWYCH,
LONDON WC2B 4NA

TELEPHONE : 071-836 8484 EXT........
TELEGRAMS : HICOMIND, LONDON W.C.2
TELEX : 267166 HCI LDN
FAX : 44071-836 4331

No. Lon/Min (Coord)/815/V(4)/99 — November 19, 1999

TO WHOMSOEVER IT MAY CONCERN

This is to certify that Mr. K. S. Bhambra, resident of Eastgate, 22 Rutland Place, Maidenhead, Berkshire SL6 4JA, UK is a prominent leader of the Indian community in Berkshire area. He was responsible for establishing the Namdhari Sikh Organisation in UK in 1963 and Thames Valley Overseas Indian Congress in 1987. He also remained actively involved in organising many events of the Ramgarhia Society. He has also keen interest in journalism. He commands high respect in the local Indian community. He has also been in active touch with the High Commission of India in London.

sd/-
(K. M. Singh)

ਕੇ. ਐਸ. ਭੰਮਰਾ

# ਲਾਸਾਨੀ ਸ਼ਹੀਦੀ

ਸ਼ਹੀਦਾਂ ਦੇ ਅਮਰ ਸਿਰਤਾਜ ਗੁਰੂ ਅਰਜਨ ਦੇਵ ਜੀ ਦੀ ਲਾਸਾਨੀ ਸ਼ਹੀਦੀ ਸਦਕਾ ਸੰਸਾਰ ਦੇ ਮਹਾਨ ਸ਼ਹੀਦਾਂ ਦੇ ਸੀਸ ਇਕ ਵਾਰ ਸਤਿਕਾਰ ਨਾਲ ਝੁਕ ਜਾਂਦੇ ਹਨ। ਸੰਨ 1663 ਈ: ਜਦੋਂ ਆਪ ਹਰਿਮੰਦਰ ਸਾਹਿਬ ਵਿਚ ਰਚਿਤ ਬੀੜ ਦੇ ਮੁਖੀ ਗਰੰਥੀ ਭਾਈ ਬੁੱਢਾ ਜੀ ਨੂੰ ਥਾਪ ਕੇ ਇਕ ਵਾਰ ਲਾਹੌਰ ਗਏ, ਭਿਆਨਕ ਕਾਲ ਪੈ ਗਿਆ। ਗਰੀਬ ਲੋਕ ਮੌਤ ਦੇ ਮੂੰਹ ਜਾਣ ਲੱਗੇ, ਕੁੱਝ ਪਾਦਰੀ ਸੇਵਾ ਹਿਤ ਲਾਹੌਰ ਆਏ ਪਰ ਗੁਰੂ ਜੀ ਨੇ ਸਿਆਣਪ ਤੋਂ ਕੰਮ ਲੈਕੇ ਖੁਲ੍ਹੇ ਲੰਗਰ ਖੋਲ੍ਹ ਦਿਤੇ। ਲੋਕੀਂ ਗੁਰੂ ਜੀ ਦੇ ਹਜ਼ਾਰਾਂ ਦੀ ਗਿਣਤੀ ਵਿਚ ਪੈਰੋਕਾਰ ਹੋ ਗਏ। ਸੰਨ 1605 ਈ: ਵਿਚ ਜਹਾਂਗੀਰ ਬਾਦਸ਼ਾਹ ਬਣਿਆ। ਉਸਦਾ ਬਾਗੀ ਪੁੱਤਰ ਖੁਸਰੋ ਵੀ ਭੱਜਕੇ ਗੁਰੂ ਜੀ ਦੀ ਸ਼ਰਨ ਆਇਆ ਤੇ ਦੂਜੇ ਬੰਨ੍ਹੇ ਚੰਦੂ ਨੇ ਆਪਣੀ ਲੜਕੀ ਦਾ ਸਾਕ ਨਾ ਮੰਨਣ ਉਤੇ ਬਾਦਸ਼ਾਹ ਦੇ ਕੰਨ ਭਰੇ ਪਰ ਜਹਾਂਗੀਰ ਨੇ ਬਿਨਾ ਸੋਚੇ ਹੀ ਗੁਰੂ ਜੀ ਦੀ ਵਧਦੀ ਤਾਕਤ ਤੋਂ ਸੜਕੇ ਕਤਲ ਦੀ ਸਜ਼ਾ ਚੰਦੂ ਦੁਆਰਾ ਦੁਆਈ। ਉਸਨੇ 16 ਪਹਿਰ ਅਨੇਕਾਂ ਤਸੀਹੇ ਦਿਤੇ, ਜਦੋਂ ਗਊ ਦੇ ਚਮੜੇ ਦੇ ਮੜ੍ਹੋਣ ਦੀ ਵਿਉਂਤ ਬਣਾਈ ਤਾਂ ਆਪ ਤਤੀ ਤਵੀ ਤੋਂ ਉਠਕੇ ਦਰਿਆ ਰਾਵੀ ਤਕ ਗਏ। ਜਿਵੇਂ : ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।

ਇਸ ਹੁਕਮ ਨੂੰ ਅਮਲੀ ਜਾਮਾ ਪਹਿਨਾਇਆ। ਜੇਠ ਮਹੀਨੇ ਵਿਚ ਅੰਤ ਦੇ ਜ਼ੁਲਮ ਨੂੰ ਸਿਰ ਮੱਥੇ ਮੰਨਕੇ 1663 ਵਿਚ ਲਾਹੌਰ ਸ਼ਹਾਦਤ ਪਾਉਂਦਿਆਂ ਕਿਹਾ ਸੀ :-

ਤੇਰਾ ਭਾਣਾ ਮੀਠਾ ਲਾਗੈ<br>
ਹਰਿਨਾਮ ਪਦਾਰਥ ਨਾਨਕ ਮਾਂਗੈ।।<br>
ਜਪਿਅਉ ਜਿਨ ਅਰਜਨ ਦੇਵ ਗੁਰੂ<br>
ਫਿਰ ਸੰਕਟ ਜੋਨਿ ਗਰਭ ਨ ਆਯਉ।।

ਇਹ ਸ਼ਬਦ ਗੁਰਬਾਣੀ ਸਵਈਏ ਮ: ੫ ਵਿਚੋਂ ਪੰਚਮ ਪਾਤਸ਼ਾਹ ਦੀ ਅਪਾਰ ਵਡਿਆਈ ਦੇ ਸੂਚਕ ਹਨ। ਇਹ ਗੱਲ ਬਿਲਕੁਲ ਠੀਕ ਹੈ ਕਿ ਪ੍ਰੇਮੀ ਗੁਰਮੁਖਾਂ, ਸਤਿਗੁਰੂ ਜੀ ਦੀ ਅਰਾਧਨਾ ਕਰਨ ਵਾਲੇ ਨੂੰ ਮੁਕਤੀ ਜ਼ਰੂਰ ਮਿਲਦੀ ਹੈ।

ਸੰਸਾਰ ਪ੍ਰਸਿਧ ਧਾਰਮਕ ਅਸਥਾਨ ਹਰਿਮੰਦਰ ਸਾਹਿਬ ਜਿਸ ਦੀ ਨੀਹ ਸੰਨ

1645 ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰੱਖੀ :-

ਰਾਮਦਾਸ ਸਰੋਵਰ ਨਾਤੇ
ਸਭ ਉਤਰੇ ਪਾਪ ਕਮਾਤੇ

ਬੜੇ ਦੁਖ ਦੀ ਗੱਲ ਹੈ ਕਿ ਪਤਾ ਨਹੀ ਐਸੇ ਪਵਿਤਰ ਅਸਥਾਨ ਨੂੰ ਜੋ ਸਭ ਜਾਤੀਆਂ ਦਾ ਸਾਂਝਾ ਘਰ ਹੋਵੇ, ਕੁੱਝ ਸਮੇਂ ਤੋਂ ਇਸ ਅਸਥਾਨ ਦੀ ਧਾਰਮਿਕਤਾ ਸ਼ਾਂਤੀ ਭੰਗ ਹੋ ਰਹੀ ਹੈ।ਜਗਤ ਜਲੰਦੇ ਦੇ ਭਲੇ ਲਈ ਪੰਚਮ ਗੁਰਾਂ ਨੇ ਮੁਕਤੀ ਦਾ ਸਿੱਧਾ ਰਾਹ ਸ੍ਰੀ ਆਦਿ ਗ੍ਰੰਥ ਰਚਕੇ ਰੂਹਾਨੀ ਥਾਲ ਪਰੋਸਕੇ ਦਿਤਾ।ਜਿਸ ਵਿਚ 36 ਭਗਤਾਂ ਦੇ ਪ੍ਰਵਚਨ, ਜੋ ਅਕਾਲ ਪੁਰਖ ਤੇ ਇਨਸਾਨ ਵਿਚਾਲੇ ਸੁਮੇਲ ਕਰਾਉਂਦੇ ਹਨ, 6 ਗੁਰੂਆਂ ਤੋਂ ਬਿਨਾ 15 ਭਗਤਾਂ, 11 ਭੱਟਾਂ ਤੇ 4 ਸਿਖਾਂ ਦੀ ਬਾਣੀ ਦਰਜ ਹੈ।ਇਹ ਸਭ ਵੱਖੋ ਵੱਖਰੇ ਧਰਮਾਂ ਜਾਤਾਂ ਤੇ ਥਾਵਾਂ ਤੋਂ ਸਨ।ਪਰ ਸਭਨਾ ਦਾ ਧੁਰਾ ਇਕੋ ਪ੍ਰਭੂ ਮਿਲਾਪ ਦਾ ਹੈ। ਇਹ ਕਿਹਾ ਕਿਸੇ ਦਾ ਦਿਲ ਨਾ ਦੁਖਾਓ, ਪ੍ਰੇਮ ਨਾਲ ਰਹੋ।ਅਕਾਲ ਪੁਰਖ ਨੇ ਲੋਕਾਂ ਦਾ ਹਿਰਦਾ ਆਪਣੇ ਰਹਿਣ ਲਈ ਘਰ ਬਣਾਇਆ ਹੈ।ਦੁਨੀਆਂ ਦੇ ਸਭ ਗੁਰਦੁਆਰਿਆਂ ਵਿਚ ਲੋਕ ਕਲਿਆਣ ਹਿਤ ਰਚੀ ਆਪਦੀ ਬਾਣੀ ਸੁਖਮਨੀ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ।ਜਿਹੜੇ ਪ੍ਰੇਮੀ ਗੁਰਬਾਣੀ ਪੜ੍ਹਦੇ ਹਨ, ਅਮਲ ਕਰਦੇ ਹਨ ਤੇ ਨਾਮ ਦੇ ਸਿਮਰਨ ਦਾ ਜਾਪ ਕਰਦੇ ਹਨ, ਅਕਾਲ ਪੁਰਖ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਵ ਲਗ ਜਾਂਦੀ ਹੈ ਤੇ ਉਨ੍ਹਾਂ ਲਈ ਸਭ ਕੁਝ ਉਸ ਮਾਲਕ ਦਾ ਹੀ ਰੂਪ ਨਜ਼ਰ ਆਉਂਦਾ ਹੈ ;

ਅਵਲ ਅਲਹਿ ਨੂਰ ਉਪਾਇਆ ਕੁਦਰਤ ਦੇ ਸਭ ਬੰਦੇ।।
ਇਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ।।

ਆਪ ਤੋਂ ਪਹਿਲਾਂ ਹੋਏ ਪੀਰ ਪੈਗੰਬਰਾਂ ਤੇ ਭਗਤਾਂ ਨੇ ਕਰਾਮਾਤਾਂ ਆਦਿ ਦਾ ਭੁਲੇਖਾ ਰਖਿਆ ਸੀ।ਇਸ ਭੁਲੇਖੇ ਵਿਚ ਦੁਨੀਆਂ ਫਸੀ ਹੋਈ ਸੀ।ਆਪ ਜੀ ਦੇ ਸਮਕਾਲੀ ਫਕੀਰਾਂ ਨੇ ਵੀ ਨਾ ਸਹਾਰਦਿਆਂ ਸ਼ਹਾਦਤ ਸਮੇਂ ਗੁਰੂ ਜੀ ਨੂੰ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਵਜਾਉਣ ਦੀ ਗੱਲ ਕੀਤੀ ਸੀ।ਆਪ ਜੀ ਨੇ ਸਬਰ ਤੇ ਸ਼ੁਕਰ ਵਿਚ ਰਹਿਣ ਦਾ ਹੀ ਸਬਕ ਦਿਤਾ ;-

ਚਾਰ ਤਰਫੋਂ ਅਗ ਬਰਸੇ ਸੇਕ ਸੀ ਤਨ ਸਾੜਦਾ।
ਛਾਲੇ ਛਾਲੇ ਹੋ ਗਿਆ, ਜੁਸਾ ਸਚੀ ਸਰਕਾਰ ਦਾ।
ਸਾਂਈ ਮੀਆਂ ਮੀਰ ਡਿਠਾ ਹਾਲ ਜਦ ਯਾਰ ਦਾ।
ਹੋਇ ਵਿਆਕੁਲ ਰੋ ਪਿਆ, ਚੀਕੇ ਤੇ ਢਾਂਈ ਮਾਰਦਾ।
ਸੁਣ ਕਿਹਾ ਸਤਿਗੁਰ ਮੀਆਂ ਛੋਡੋ ਪ੍ਰੀਤੀ ਚਾਅ ਸੇ।
ਕਿਆ ਹੂਆ ਤਨ ਜਲ ਰਿਹਾ, ਹਮ ਸ਼ਾਂਤ ਹੈ ਹਰਿ ਨਾਮ ਸੇ।

ਇਸ਼ਨਾਨ ਕਰਦੇ ਸਮੇਂ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ। ਇਸ ਸ਼ਹਾਦਤ ਪਿਛੋਂ ਜੋ ਸਿਖਾਂ ਨੇ ਕੁਰਬਾਨੀਆਂ ਕੀਤੀਆਂ। ਉਹ ਇਤਿਹਾਸ ਗਵਾਹ ਹੈ ਜੋ ਹਰ ਕੋਈ ਪੜ੍ਹਦਾ ਹੈ। ਸੰਨ 1764 ਵਿਚ ਖਾਨਿ ਕਿਲਾਤ ਮੀਰ ਨਸੀਰ ਖਾਨ ਦੀ ਜਗਦੀ ਫੌਜ ਦੇ ਨਾਲ ਪੰਜਾਬ ਵਿਚ ਆਇਆ ਸੀ ਅਤੇ ਸਿੰਘਾਂ ਵਿਰੁਧ ਸਾਰੀਆਂ ਜੰਗਾਂ ਵਿਚ ਸ਼ਾਮਿਲ ਸੀ। ਜਿਹਨਾਂ ਦਾ ਵੇਰਵੇ ਸਹਿਤ ਹਾਲ ਉਸ ਨੇ ਜੰਗਨਾਮੇ ਵਿਚ ਦਿਤਾ ਹੈ। ਉਹ ਸਿਖਾਂ ਵਿਰੁਧ ਗੁੱਸੇ ਨਾਲ ਇਤਨਾ ਭਰਿਆ ਹੋਇਆ ਸੀ ਕਿ ਉਹ ਸਿੰਘਾਂ ਨੂੰ ਪੈਰ ਪੈਰ ਤੇ ਗਾਲੀਆਂ ਕਢਦਾ, ਸਗ (ਕੁੱਤੇ) ਸਾਗਨਿ  ਲਾਈਨ (ਲਾਹਨਤੀ ਕੁੱਤੇ), ਸਾਗਨਿ ਜਿਸ਼ਤ ਕੇਸ (ਗੰਦੇ ਕੁੱਤੇ), ਸਿਆਹਰੂ (ਕਾਲਮੂਹੇਂ) ਸਦਦਾ ਹੈ ਪਰ ਜਦ ਸਿਖਾਂ ਦੀ ਲੜਾਈ ਅਤੇ ਬਹਾਦਰੀ ਦਾ ਜਿਕਰ ਕਰਦਾ ਹੈ ਤਾਂ ਉਹਨਾਂ ਦੀ ਰੱਜ ਕੇ ਪ੍ਰਸ਼ੰਸਾ ਕਰਦਾ ਹੋਇਆ ਲਿਖਦਾ ਹੈ : ਕਾਜ ਨੂਰ ਮੁਹੰਮਦ ਅਹਿਮਦ ਸ਼ਾਹ ਦਰਾਨੀ ਦੇ ਹਿੰਦੁਸਤਾਨ ਪੁਰ ਸਤਵੇਂ ਹੱਲੇ ਵੇਲੇ ਦਾ ਜਿਕਰ ਹੈ ਜੋ ਪਾਠਕ ਜਰੂਰ ਧਿਆਨ ਨਾਲ ਪੜ੍ਹਣ ਕਿ ਸਿਖਾਂ ਵਿਚ ਇਸ ਸ਼ਹਾਦਤ ਨੇ ਕੇਹੜੀ ਦਲੇਰੀ ਅਤੇ ਸੂਰਮਗਤੀ ਨੂੰ ਉਸ ਦਾ ਲਿਖਾਰੀ ਵੀ ਛੁਪਾ ਨਹੀ ਸਕਿਆ :-

``ਕੁਤਿਆਂ ਨੂੰ ਕੁੱਤੇ ਨਾ ਕਹੋ ਕਿਉਂਕਿ ਉਹ ਸ਼ੇਰ ਹਨ। ਜੋ ਮਰਦਾਨਗੀ ਦੇ ਮੈਦਾਨ ਵਿਚ ਸ਼ੇਰਾਂ ਵਾਂਗ ਦਲੇਰ ਹਨ। ਜੰਗ ਦਾ ਉਹ ਸੂਰਮਾ ਕਿਵੇਂ ਕੁੱਤਾ ਹੋਇਆ ਜੋ ਜੰਗ ਵਿਚ ਸ਼ੇਰ ਵਾਂਗ ਬੁਕਦਾ ਹੈ। ਜੇ ਤੈਨੂੰ ਜੁਧ ਦੇ ਢੰਗ ਦੀ ਇਛਾ ਹੈ ਤਾਂ ਆ ਅਤੇ ਮੈਦਾਨ ਵਿਚ ਇਹਨਾਂ ਦੇ ਸਾਹਮਣੇ ਹੋ। ਤੈਨੂੰ ਲੜਾਈ ਦੇ ਅਜੇਹੇ ਪਤੇ ਦੇਣਗੇ ਕਿ ਸਭ ਵਾਹ ਵਾਹ ਕਰਨ। ਜੇ ਤੂੰ ਲੜਾਈ ਦਾ ਸਬਕ ਸਿਖਣਾ ਹੈ ਤਾਂ ਐ ਤਲਵਾਰ ਚਲਾਉਣ ਵਾਲੇ, ਇਨ੍ਹਾਂ ਕੋਲੋਂ ਸਿਖ ਕਿ ਵੈਰੀ ਦੇ ਸਾਹਮਣੇ ਮਰਦਾਂ ਵਾਂਗ ਕਿਵੇਂ ਹੋਣਾ ਹੈ ਅਤੇ ਮੈਦਾਨੇ ਜੰਗ ਵਿਚੋਂ ਸਹੀ ਸਲਾਮਤ ਕਿਵੇਂ ਨਿਕਲਣਾ ਹੈ। ਸਿੰਘ ਇਹਨਾਂ ਦਾ ਨਾਉ ਹੈ, ਇਹ ਇਨਸਾਫ  ਨਹੀ  ਕਿ  ਸਿੰਘ ਨੂੰ ਸਗ ਪੜ੍ਹਿਆ ਜਾਵੇ। ਜਦ ਇਹ ਹਿੰਦ ਦੀ ਤਲਵਾਰ ਹੱਥ ਫੜਦੇ ਹਨ ਤਾਂ ਹਿੰਦ ਤੋਂ ਸਿੰਧ ਤਕ ਧਾਈ ਕਰਦੇ ਹਨ। ਜਦ ਹੱਥ ਨੇਜਾ ਫੜ ਲੈਣ ਤਾਂ ਵੈਰੀ ਦੀ ਫੌਜ ਨੂੰ ਭਾਜੜਾਂ ਪਾ ਦਿੰਦੇ ਹਨ। ਜਦ ਕਮਾਨ ਨੂੰ ਖਿਚਦੇ ਹਨ ਤਾਂ ਉਸ ਵਿਚ ਵੈਰੀ ਮਾਰ ਤੀਰ ਚਾੜ੍ਹਦੇ ਹਨ। ਇਹਨਾਂ ਹਥਿਆਰਾਂ ਨੂੰ ਛੱਡ ਕੇ  ਜੇ ਲੜਾਈ ਵੇਲੇ ਬੰਦੂਕ ਹੱਥ ਫੜ ਲੈਣ ਤਾਂ ਮੈਦਾਨ ਵਿਚ ਛਾਲ ਮਾਰਦੇ ਅਤੇ ਬੁਕਦੇ ਸ਼ੇਰਾਂ ਵਾਂਗੂ ਨਾਹਰੇ ਮਾਰਦੇ ਆਉਂਦੇ ਹਨ। ਤੂੰ ਕਹਿੰਦਾ ਹੈ ਕਿ ਬੰਦੂਕ ਪੁਰਾਣੇ ਸਮਿਆਂ ਤੋਂ ਹੈ, ਇਹ ਲੁਕਮਾਨ ਨੇ ਨਹੀਂ ਬਣਾਈ, ਇਹਨਾਂ ਕੁਤਿਆਂ ਨੇ ਬਣਾਈ ਹੈ। ਇਸ ਕਸਬ ਵਿਚ ਇਨ੍ਹਾਂ ਤੋਂ ਵੱਧ ਕੋਈ ਨਹੀਂ, ਭਾਵੇਂ ਬੰਦੂਕਚੀ ਹੋਰ ਬਥੇਰੇ ਹਨ। ਜੇ ਇਨ੍ਹਾਂ ਦੀ ਫੌਜ ਨੂੰ ਹਾਰ ਹੋ ਜਾਏ ਤਾਂ ਐ ਜਵਾਨ ਉਸਨੂੰ ਹਾਰ ਨਾ ਸਮਝੀ ਇਹ ਇਨ੍ਹਾਂ ਦੀ ਲੜਾਈ ਲੜਣ ਦੀ ਇਕ ਚਲਾਕੀ ਹੈ। ਦੂਸਰੀ ਵਾਰ ਇਨ੍ਹਾਂ

ਤੋਂ ਡਰੋ, ਡਰੋ। ਇਨ੍ਹਾਂ ਦੀ ਲੜਾਈ ਤੋਂ ਬਿਨਾ ਇਕ ਹੋਰ ਨੁਕਤਾ ਸੁਣੋ। ਜਿਸ ਵਿਚ ਇਹ ਹੋਰ ਸਾਰੇ ਸੂਰਮਿਆਂ ਨਾਲੋਂ ਵਧ ਕੇ ਹਨ। ਇਹ ਨਾਮਰਦ (ਬੁਜ਼ਦਿਲ) ਨੂੰ ਕਿਤੇ ਵੀ ਨਹੀ ਮਾਰਦੇ ਅਤੇ ਭੱਜ ਨਿਕਲੇ ਨੂੰ ਨਹੀ ਰੋਕਦੇ। ਜਨਾਨੀ ਦਾ ਮਾਲ ਅਤੇ ਗਹਿਣੇ ਲੁੱਟ ਵਿਚ ਨਹੀ ਲੈਂਦੇ, ਭਾਵੇਂ ਉਹ ਸੁਆਣੀ ਹੈ, ਭਾਵੇਂ ਗੋਲੀ। ਇਨ੍ਹਾਂ ਕੁਤਿਆਂ ਵਿਚ ਜ਼ਹਾਨਕਾਰੀ (ਬਦਮਾਸ਼ੀ) ਨਹੀ ਹੈ, ਚੋਰੀ ਭੀ ਇਨ੍ਹਾਂ ਭੈੜੀਆਂ ਰਗਾਂ ਵਾਲਿਆਂ ਵਿਚ ਨਹੀ। ਜਨਾਨੀ ਜਵਾਨ ਹੈ ਭਾਵੇਂ ਬੁਢੀ, ਉਸਨੂੰ ਕਹਿੰਦੇ ਹਨ ਹਟ ਬੁਢੀਏ ਇਕ ਪਾਸੇ ਹੋ। ਇਨ੍ਹਾਂ ਕੁਤਿਆਂ ਵਿਚ ਚੋਰੀ ਬਿਲਕੁਲ ਨਹੀ ਅਤੇ ਨਾ ਹੀ ਇਨ੍ਹਾਂ ਵਿਚ ਕੋਈ ਘਰ ਭੰਨਣ ਵਾਲੇ ਜੰਮਦੇ ਹਨ। ਇਨ੍ਹਾਂ ਦਾ ਪੰਥ ਨਾਨਕ ਤੋਂ ਸ਼ੁਰੂ ਹੋਇਆ ਹੈ, ਜਿਸ ਨੇ ਸਿਖਾਂ ਨੂੰ ਨਿਰਾਲਾ ਪੰਥ ਦਿਤਾ ਹੈ। ਉਸ ਤੋਂ ਬਾਅਦ ਗੋਬਿੰਦ ਸਿੰਘ ਗੁਰੂ ਹੋਇਆ ਹੈ, ਉਸ ਤੋ ਇਨ੍ਹਾਂ ਨੂੰ ਸਿੰਘ ਪਦਵੀ ਪ੍ਰਾਪਤ ਹੋਈ ਹੈ । ਇਹ ਕੁਤੇ ਹਿੰਦੂਆਂ ਵਿਚੋਂ ਨਹੀ ਹਨ । ਇਨ੍ਹਾਂ ਭੈੜਿਆਂ ਦਾ ਪੰਥ ਵੱਖਰਾ ਹੈ।"

(ਜੰਗਨਾਮਾ 156-58)



ਕੇ. ਐਸ. ਭੰਮਰਾ (ਮੇਡਨਹੈਡ)

# ਬਸੰਤ ਪੰਚਮੀ ਦਾ ਮਹੱਤਵ

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ 1816 ਬਸੰਤ ਪੰਚਮੀ ਨੂੰ ਜ਼ਿਲਾ ਲੁਧਿਆਣਾ ਦੇ ਪਿੰਡ ਭੈਣੀ ਰਾਈਆਂ ਵਿਚ ਹੋਇਆ। ਪਿਤਾ ਦਾ ਨਾਮ ਬਾਬਾ ਜੱਸਾ ਸਿੰਘ ਰਾਮਗੜ੍ਹੀਆ ਮਠਾਰੂ ਖਾਨਦਾਨ ਵਿਚੋਂ ਸਨ। ਮਾਤਾ ਦਾ ਨਾਮ - ਸਦਾ ਕੌਰ, ਬਚਪਨ ਤੋਂ ਹੀ ਰੁਚੀ ਭਗਤੀ ਮਾਰਗ ਵਿਚ ਸੀ। ਜਦੋਂ 20 ਸਾਲ ਦੀ ਉਮਰ ਹੋਈ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਨੌਨਿਹਾਲ ਰੈਜੀਮੈਂਟ ਵਿਚ ਭਰਤੀ ਹੋ ਗਏ। ਪਰ ਆਮ ਕਰਕੇ ਪ੍ਰਭੂ ਭਗਤੀ ਵਿਚ ਲੀਨ ਰਹਿੰਦੇ ਸਨ। ਫੌਜੀ ਤੇ ਸੰਸਾਰਕ ਕੰਮਾਂ ਵਿਚ ਉਨ੍ਹਾਂ ਦਾ ਮਨ ਨਹੀਂ ਸੀ ਲਗਦਾ ਤੇ ਮਨ ਵਿਚ ਵੈਰਾਗ ਦੀ ਭਾਵਨਾ ਜਾਗ ਪਈ। 1845 ਵਿਚ ਸਿੱਖ ਸਰਦਾਰਾਂ ਦਾ ਦੁਰਚਰਿਤਰ ਵੇਖ ਕੇ ਆਪਣੀ ਬੰਦੂਕ ਸਤਿਲੁਜ ਦਰਿਆ ਵਿਚ ਸੁੱਟ ਕੇ ਆਪਣੇ ਪਿੰਡ ਭੈਣੀ ਆ ਗਏ। ਸਤਿਗੁਰੂ ਰਾਮ ਸਿੰਘ ਦਾ ਵਿਆਹ ਮਾਤਾ ਜੱਸਾ ਨਾਲ ਹੋਇਆ, ਜਿਹਨਾਂ ਦੇ ਦੋ ਲੜਕੀਆਂ ਹੋਈਆਂ। 1841 ਵਿਚ ਜਦੋਂ ਇਕ ਵਾਰੀ ਆਪ ਆਪਣੀ ਪਲਟਨ ਨਾਲ ਪਿਸ਼ਾਵਰ ਨੂੰ ਜਾ ਰਹੇ ਸਨ ਤਾਂ ਰਸਤੇ ਵਿਚ ਹਜਰੋ ਨਗਰ ਵਿਚ ਆਪ ਨੇ ਸਤਿਗੁਰੂ ਬਾਲਕ ਸਿੰਘ ਜੀ ਤੋਂ ਨਾਮ ਦੀ ਦੀਖਿਆ ਪ੍ਰਾਪਤ ਕੀਤੀ। ਸਤਿਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕਰਨ ਸਮੇਂ ਕਿਹਾ ਸੀ, ਕਿ ਦੇਸ਼ ਤੇ ਕੌਮ ਦੀ ਵਿਗੜੀ ਹੋਈ ਹਾਲਤ ਨੂੰ ਸੁਧਾਰਨ ਲਈ ਕਮਰਕੱਸੇ ਕਰ ਲਵੋ । ਜਦੋਂ ਤਕ ਕੋਈ ਦੇਸ਼ ਵਿਦੇਸੀਆਂ ਦੇ ਕਬਜ਼ੇ ਵਿਚ ਰਹੇ, ਤਦ ਤਕ ਉਹ ਆਤਮਕ, ਸਮਾਜਕ ਤੇ ਰਾਜਨੀਤਕ ਉਨਤੀ ਨਹੀਂ ਕਰ ਸਕਦਾ। ਇਸ ਲਈ ਹੁਣ ਦੇਸ਼ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਮੁਕਤ ਕਰਾਉਣ ਦੀ ਡਾਢੀ ਲੋੜ ਹੈ।

ਸਤਿਗੁਰੂ ਬਾਲਕ ਸਿੰਘ ਜੀ ਦੇ ਗੁਰਪੁਰੀ ਸਿਧਾਰਨ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਗੁਰਗੱਦੀ ਤੇ ਬਿਰਾਜਮਾਨ ਹੋਏ। ਸ਼ਾਂਤੀ ਸਹਿਤ ਪਰਮਾਤਮਾ ਦੇ ਸਿਮਰਨ ਵਿਚ ਲਗੇ ਰਹਿਣ ਨਾਲ ਬਹੁਤ ਪ੍ਰਸਿਧ ਹੋਏ। ਲੋਕ ਦੂਰੋਂ ਦੂਰੋਂ ਉਨ੍ਹਾਂ ਦੇ ਦਰਸ਼ਨ ਨੂੰ ਆਉਣੇ ਸ਼ੁਰੂ ਹੋ ਗਏ। ਸਮਾਜਕ ਬੁਰਾਈਆਂ ਵਿਰੁਧ ਅੰਦੋਲਨ ਸ਼ੁਰੂ ਕਰ ਦਿਤਾ ਅਤੇ ਲੱਕ ਬੰਨ੍ਹਕੇ ਰਾਜਨੀਤਕ ਖੇਤਰ ਵਿਚ ਨਿੱਤਰੇ ਅਤੇ ਇਕ ਕੂਕ ਜਾਂ ਲਲਕਾਰ ਮਾਰੀ ਜਿਸ ਕਾਰਨ ਉਹਨਾਂ ਨੂੰ ਕੂਕੇ ਕਿਹਾ ਗਿਆ :-

ਆਇਆ ਹੈ ਹੁਣ ਕਰਮ ਜੁਗ
ਕੁਝ ਸਿਖੋ ਕਰਮ ਕਮਾਉਣਾ
ਦੇਸ਼ ਧਰਮ ਤੇ ਕੌਮ ਦੀ ਖਾਤਰ
ਹੱਸ ਹੱਸ ਸੀਸ ਲਗਾਉਣਾ
ਮਾਰਨ ਦਾ ਨਾਂ ਲਵੇ ਨਾ ਉਕਾ
ਪਹਿਲਾਂ ਮਰਨਾ ਸਿਖੋ
ਕਰਨਾ ਦੇਸ ਆਜ਼ਾਦ ਜੇ ਸਿਖੋ
ਦਬ ਕੇ ਉਭਰ ਆਉਣਾ।

ਭਾਰਤ ਵਾਸੀਆਂ ਨੂੰ ਆਖਿਆ ਕੰਨ ਲਾ ਕੇ ਸੁਣੋ, ਪਸ਼ੂ ਬਿਰਤੀ ਨੂੰ ਤਿਆਗੋ, ਪੁਰਸ਼ ਬਣਕੇ ਦੇਵਤਿਆਂ ਦੇ ਰਾਹ ਵੱਲ ਤੁਰੋ ਅਤੇ ਗਊ ਗਰੀਬ ਦੀ ਰਖਿਆ ਕਰੋ ਅਤੇ ਇਕ ਝੰਡੇ ਹੇਠ ਇਕੱਤਰ ਹੋਵੋ। ਇਹ ਪੈਗਾਮ ਉਹਨਾਂ 125 ਸਾਲ ਪਹਿਲਾਂ ਸਾਰੇ ਸੰਸਾਰੀਆਂ ਨੂੰ ਦਿਤਾ ਜਿਸ ਤੇ ਹੁਣ ਸਭ ਮੁਲਕਾਂ ਵਿਚ ਅਮਲ ਕਰਨ ਦੀਆਂ ਸਕੀਮਾਂ ਤਿਆਰ ਕੀਤੀਆਂ ਹਨ। ਪਰ ਉਸ ਸਮੇਂ ਇਹ ਹੋਕਾ ਸੁਣਕੇ ਗੋਰਾ ਥਰ ਥਰ ਕੰਬਿਆ-ਮੂੰਹ ਵਿਚ ਉਂਗਲਾਂ ਪਾ ਲਈਆ। ਬੁਖਲਾ ਉਠਿਆ। ਦੰਦ ਕਰੀਚਣ ਲੱਗਾ। ਇਸ ਨਾ-ਮਿਲਵਰਤਣ ਦੀ ਸਿੱਖਿਆ ਨੇ ਭਾਵ ਅੰਗਰੇਜੀ ਰਾਜ ਦੀਆਂ ਅਦਾਲਤਾਂ, ਸਰਕਾਰੀ ਸਕੂਲ ਅਤੇ ਨੌਕਰੀ, ਵਿਦੇਸ਼ੀ ਕਪੜਾ, ਡਾਕ ਰਾਹੀ ਚਿੱਠੀਆਂ ਅਤੇ ਰੇਲ ਗੱਡੀਆਂ ਦਾ ਸਫਰ ਸਭ ਦਾ ਬਾਈਕਾਟ ਕੀਤਾ। ਇਸ ਬਾਈਕਾਟ ਬਾਰੇ ਡਾ: ਰਾਜਿੰਦਰ ਪ੍ਰਸਾਦ ਜੀ ਨੇ ਲਿਖਿਆ :-

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਨਾ-ਮਿਲਵਰਤਨ ਲਹਿਰ ਇਤਨੇ ਜੋਰ ਸੇ ਚਲਾਇਆ-ਉਹ ਗੁਰੂ ਰਾਮ ਸਿੰਘ ਨੇ 50 ਸਾਲ ਪਹਿਲੇ ਹੀ ਨਾਮਧਾਰੀਓਂ ਮੇਂ ਪਰਚਾਰ ਕੀਆ ਥਾ।"

ਸਤਿਗੁਰੂ ਰਾਮ ਸਿੰਘ ਜੀ ਤੇ ਪਾਬੰਦੀ ਲਾ ਦਿਤੀ ਗਈ ਅਤੇ ਸ੍ਰੀ ਭੈਣੀ ਸਾਹਿਬ ਨਜ਼ਰਬੰਦੀ ਦਾ ਹੁਕਮ ਕਰ ਦਿਤਾ ਗਿਆ। ਸਤਿਗੁਰੂ ਜੀ ਨੇ 22 ਸੂਬੇ ਸਥਾਪਤ ਕਰ ਦਿਤੇ ਜੋ ਕਿ ਪ੍ਰਚਾਰ ਚਲਦਾ ਰਹੇ। ਅੰਗਰੇਜ਼ ਨੇ ਸੂਬਿਆਂ ਤੇ ਵੀ ਪਾਬੰਦੀ ਲਾ ਦਿਤੀ ਅਤੇ ਕਮਿਸ਼ਨਰ ਅੰਬਾਲਾ ਸ੍ਰੀ ਭੈਣੀ ਸਾਹਿਬ ਆਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਪੁੱਛਣ ਲਗਿਆ ਕਿ ਤੁਸੀ ਹੁਣ ਕੀ ਕਰੋਗੇ - ਅਗੋਂ ਉਤਰ ਮਿਲਿਆ "ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ।"

ਜਦੋਂ ਅੰਗਰੇਜ਼ ਸਰਕਾਰ ਨੇ 3 ਸਾਲ ਤਕ ਨਜ਼ਰਬੰਦੀ ਨਾ ਹਟਾਈ ਤਾਂ ਸਤਿਗੁਰੂ ਰਾਮ ਸਿੰਘ ਜੀ ਸ਼ਾਂਤਮਈ ਸਤਿਆਗ੍ਰਹਿ ਕਰਨ ਲਈ 19 ਮਾਰਚ 1867 ਦਾ ਹੋਲਾ ਮਹੱਲਾ ਸ੍ਰੀ ਅਨੰਦਪੁਰ ਸਾਹਿਬ ਮਨਾਉਣ ਦਾ ਪ੍ਰੋਗਰਾਮ ਬਣਾਇਆ। ਸਰਕਾਰ ਨੇ

ਗੜਬੜ ਹੋਣ ਦੇ ਡਰ ਤੋਂ ਨਜ਼ਰਬੰਦੀ ਉਠਾ ਲਈ। ਪਰ ਅਨੰਦਪੁਰ ਹੋਲਾ ਮੇਲੇ ਤੇ ਹਜ਼ਾਰਾਂ ਸਿੱਖਾਂ ਦੇ ਇਕੱਠ ਕਾਰਨ (ਰੀਪੋਰਟ ਇੰਸਪੇਕਟਰ ਪੋਲੀਸ ਨੇ 8000 ਕੂਕਿਆਂ ਦੀ ਦੱਸੀ ਹੈ) 65 ਵੱਡੇ ਅਫਸਰ ਸਿਪਾਹੀ ਇਸ ਮੇਲੇ ਦੀ ਨਿਗਰਾਨੀ ਕਰਨ ਲਈ ਤਾਇਨਾਤ ਕੀਤੇ ਸਨ। ਪਰ ਸਾਰਾ ਮੇਲਾ ਅਤੇ ਇਕੱਠ ਬੜੀ ਸ਼ਾਂਤੀ ਪੂਰਵਕ ਰਿਹਾ।

ਅਗਲਾ ਸਤਿਆਗ੍ਰਹਿ 26 ਅਕਤੂਬਰ 1867 ਨੂੰ ਅੰਮ੍ਰਿਤਸਰ ਦੀਵਾਲੀ ਸਮੇ ਕੀਤਾ ਗਿਆ। ਇਸ ਮੇਲੇ ਤੇ 20,000 ਕੂਕੇ ਅੰਮ੍ਰਿਤਸਰ ਇਕੱਠੇ ਹੋਏ। ਕੂਕਿਆਂ ਦੀਆਂ ਸਰਗਰਮੀਆਂ ਦੇਸ਼ ਦੀਆਂ ਹੱਦਾਂ ਪਾਰ ਕਰ ਗਈਆਂ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਵਿਉਂਤ ਅਨੁਸਾਰ ਸ੍ਰ. ਕਿਸ਼ਨ ਸਿੰਘ ਨੂੰ ਕਸ਼ਮੀਰ ਅਤੇ ਨਿਪਾਲ ਭੇਜਿਆ। ਗੱਲਬਾਤ ਦੇ ਸਿੱਟੇ ਵਜੋਂ 1869 ਈਸਵੀ ਨੂੰ ਕਸ਼ਮੀਰ ਵਿਚ ਕੂਕਾ ਪਲਟਨ ਕਾਇਮ ਕੀਤੀ ਗਈ। ਇਸ ਦਾ ਕਮਾਂਡਰ ਸ੍ਰ. ਹੀਰਾ ਸਿੰਘ ਸਢੋਰੇ ਵਾਲਾ ਸੀ। ਬਾਬਾ ਸਾਹਿਬ ਅਤੇ ਕਾਨ੍ਹ ਸਿੰਘ ਹੱਥ ਮਹਾਰਾਜਾ ਨਿਪਾਲ ਨੂੰ ਤੋਹਫੇ ਭੇਜੇ ਗਏ ਮਹਾਰਾਜਾ ਨੇ ਆਪ ਨੂੰ ਤੋਹਫੇ ਭੇਜੇ ਅਤੇ ਨਿਪਾਲ ਆਉਣ ਦਾ ਸੱਦਾ ਵੀ ਭੇਜਿਆ ਗਿਆ।

ਸੰਤ ਕਿਸ਼ਨ ਸਿੰਘ ਨੂੰ ਕਾਬਲ ਕੰਧਾਰ ਅਤੇ ਰੂਸ ਭੇਜਿਆ। ਕਾਬਲ ਦੇ ਅਮੀਰ ਦੇ ਦੋ ਪੁੱਤਰ ਵੀ ਭੈਣੀ ਸਾਹਿਬ ਆਕੇ ਆਪ ਨੂੰ ਮਿਲਕੇ ਗਏ ਅਤੇ ਕੁਝ ਸਲਾਹ ਮਸ਼ਵਰਾ ਵੀ ਕੀਤਾ। ਰੂਸ ਨਾਲ ਵੀ ਦੇਸ਼ ਨੂੰ ਆਜ਼ਾਦ ਕਰਾਉਣ ਲਈ ਮਦਦ ਲਈ ਗੱਲਬਾਤ ਚਲਾਈ ਗਈ। ਸੂਬਾ ਗੁਰਬਚਨ ਸਿੰਘ ਵੀ ਛੇ ਵਾਰ ਕਾਬਲ ਰੂਸ ਗਿਆ।

ਬਰਤਾਨਵੀ ਸਰਕਾਰ ਨਾਮਧਾਰੀ ਪੰਥ ਨੂੰ ਕੁਚਲਣ ਲਈ ਕੋਈ ਨਾ ਕੋਈ ਰਾਹ ਲੱਭਦੀ ਸੀ, ਪਰ ਅਜੇ ਕੋਈ ਵਸ ਨਹੀ ਸੀ ਚਲ ਰਿਹਾ। ਅਖੀਰ ਆਪਣੀ ਕੂਟਨੀਤੀ ਮੁਤਾਬਕ ਜੋ ਸਿੱਖ ਰਾਜ ਸਮੇਂ ਕੀਤੇ ਸਮਝੌਤੇ ਨੂੰ ਛਿੱਕੇ ਟੰਗ ਕੇ ਸਿਖਾਂ ਦੇ ਧਾਰਮਕ ਅਸਥਾਨਾਂ ਦੇ ਕੋਲ ਬੁਚੜਖਾਨੇ ਖੋਲ੍ਹਣ ਦੀ ਇਜਾਜ਼ਤ ਦੇ ਦਿਤੀ। ਅੰਮ੍ਰਿਤਸਰ ਹਰਿਮੰਦਰ ਸਾਹਿਬ ਕੋਲ ਘੰਟਾ ਘਰ ਵਾਲੀ ਥਾਂ, ਰਾਏਕੋਟ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਕੋਲ ਤੇ ਕਈ ਹੋਰ ਥਾਵਾਂ ਉਤੇ ਬੁਚੜਖਾਨੇ ਖੋਲ੍ਹ ਦਿਤੇ ਗਏ। ਕੂਕਿਆਂ ਕੋਲੋਂ ਆਪਣੇ ਧਾਰਮਕ ਅਸਥਾਨਾਂ ਦੀ ਹੁੰਦੀ ਬੇਅਦਬੀ ਅਤੇ ਗਊ ਹੱਤਿਆ ਸਹਾਰੀ ਨਾ ਗਈ। ਬੁਚੜਖਾਨਿਆਂ ਵਿਚੋਂ ਗਊਆਂ ਦੇ ਰੱਸੇ ਵੱਢੇ, ਗਊ ਘਾਤਕਾਂ ਨਾਲ ਦੋ ਦੋ ਹੱਥ ਕੀਤੇ ਅਤੇ ਖੁਸ਼ੀ ਖੁਸ਼ੀ ਆਪਣਾ ਦੋਸ਼ ਕਬੂਲ ਕੀਤਾ। ਇਸ ਦੇ ਸਿੱਟੇ ਵਜੋਂ ਕੂਕਿਆਂ ਨੂੰ ਫਾਂਸੀ ਦਿਤੀ ਗਈ। ਬਿਨਾ ਮੁਕਦਮਾ ਚਲਾਏ ਮਲੇਰ ਕੋਟਲਾ ਵਿਖੇ ਤੋਪਾਂ ਨਾਲ ਉਡਾ ਦਿਤਾ ਗਿਆ। ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਨੇ ਵੀ ਧਨ ਦੌਲਤ ਨਾਲ ਅਤੇ ਫੌਜ ਨਾਲ ਬਰਤਾਨੀਆ ਸਰਕਾਰ ਦੀ ਮਦਦ ਕੀਤੀ। ਮਲੇਰ ਕੋਟਲੇ ਦੇ ਸਾਕੇ ਨੂੰ ਫੌਰੀ ਕਾਰਨ ਬਣਾਕੇ 18 ਜਨਵਰੀ 1872 ਈ: ਨੂੰ ਤੜਕੇ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ 11 ਸੂਬਿਆਂ ਅਤੇ ਸੇਵਕ ਨਾਨੂ ਸਿੰਘ ਸਮੇਤ ਫੌਜੀ ਨਿਗਰਾਨੀ ਹੇਠ ਜਲਾਵਤਨੀ

ਕਰਨ ਲਈ ਪੰਜਾਬ ਤੋਂ ਬਾਹਰ ਭੇਜ ਦਿਤਾ ਗਿਆ। ਬਾਅਦ ਵਿਚ ਕੂਕਿਆਂ ਨੂੰ ਬਾਗੀ ਕਰਾਰ ਦਿਤਾ ਗਿਆ। ਉਹਨਾਂ ਉਤੇ ਜ਼ੁਲਮ ਢਾਹੇ ਗਏ। ਭੈਣੀ ਸਾਹਿਬ ਨੂੰ ਪਾਣੀ ਹਾਂਡੇ ਤਕ ਪੁਟਿਆ ਗਿਆ। ਜੋ ਕੀਮਤੀ ਸਾਮਾਨ ਸੀ, ਲੁੱਟ ਲਿਆ ਗਿਆ। 5 ਕੂਕਿਆਂ ਦੇ ਇਕੱਠੇ ਹੋਣ ਤੇ ਪਾਬੰਦੀ ਲਾ ਦਿਤੀ ਗਈ। ਜੇ ਕੋਈ ਨਾਮਧਾਰੀ ਆਪਣੇ ਕਿਸੇ ਰਿਸ਼ਤੇਦਾਰ ਨੂੰ ਵੀ ਮਿਲਣ ਜਾਂਦਾ ਤਾਂ ਥਾਣੇਦਾਰ ਉਸ ਦੀ ਪੁੱਛ ਗਿਛ ਕਰਦਾ। ਜਿਲਾ ਮਜਿਸਟਰੇਟ ਪਾਸੋਂ ਖੁਸ਼ੀ ਗ਼ਮੀ ਦੇ ਸਮਾਗਮ ਦੀ ਮੰਜ਼ੂਰੀ ਲੈਣੀ ਪੈਂਦੀ। ਅਖੰਡ ਪਾਠ ਕਰਵਾਉਣ ਵਾਲੇ ਨਾਮਧਾਰੀਆਂ ਨੂੰ 5 ਸਾਲ ਦੀ ਕੈਦ, ਪਾਠੀਆਂ ਨੂੰ 2 ਸਾਲ ਦੀ ਕੈਦ, ਧੂਪੀਆਂ ਨੂੰ ਛੇ ਛੇ ਮਹੀਨੇ ਦੀ ਕੈਦ ਭੁਗਤਣੀ ਪਈ।

ਕੂਕੇ ਸੰਤ ਉਚੇ ਆਚਰਣ ਵਾਲੇ ਨਾਮਬਾਣੀ ਦੇ ਰਸੀਏ ਦੇਸ਼ ਭਗਤ ਸਨ। ਕੂਕਿਆਂ ਤੋਂ ਪ੍ਰਭਾਵਿਤ ਹੋਕੇ ਉਹਨਾਂ ਦੀ ਸੰਗਤ ਕਰਕੇ ਸ੍ਰਦਾਰ ਸੋਹਨ ਸਿੰਘ ਭਕਨਾ ਵਰਗੇ ਲੋਕ ਐਬ ਛੱਡਕੇ ਚੰਗੇ ਪਾਸੇ ਲਗ ਗਏ ਅਤੇ ਦੇਸ਼ ਭਗਤੀ ਦੀ ਮੁੱਖ ਧਾਰਾ ਨਾਲ ਜੁੜ ਗਏ। ਸਮਾਜਕ ਖੇਤਰ ਵਿਚ ਇਸਤਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਅਤੇ ਕਛਹਿਰੇ ਪਹਿਨਾ ਕੇ ਮਰਦਾਂ ਦੇ ਬਰਾਬਰ ਹੋਣ ਦਾ ਮਾਣ ਦਿਤਾ। ਵਿਧਵਾ ਔਰਤਾਂ ਦੇ ਦੁਬਾਰਾ ਵਿਆਹ ਕਰਨੇ ਸ਼ੁਰੂ ਕੀਤੇ। ਜੰਮਦੀਆਂ ਕੁੜੀਆਂ ਨੂੰ ਮਾਰਨਾ, ਕੁੜੀਆਂ ਦਾ ਵੱਟਾ ਕਰਨਾ ਅਤੇ ਵੇਚਣਾ ਬੰਦ ਕੀਤਾ। 1863 ਤਕ ਜੋ ਵਿਆਹ ਪੰਡਿਤ ਪਰੋਹਿਤ ਹੀ ਕਰਦੇ ਆ ਰਹੇ ਸਨ, ਜੋ ਲੋਕਾਂ ਨੂੰ ਬੁਰੀ ਤਰ੍ਹਾਂ ਠਗਦੇ ਸਨ, 1863 ਈ: ਨੂੰ ਜ਼ਿਲਾ ਫਿਰੋਜ਼ਪੁਰ ਦੇ ਪਿੰਡ ਖੋਟੇ ਵਿਚ ਇਕ ਮੇਲਾ ਕਰਕੇ ਉਥੇ ਜੋੜਿਆਂ ਦੇ ਅਨੰਦ ਕਾਰਜ ਕੀਤੇ। ਬੇਦੀ ਗਡੀ - ਹਵਨ ਵਿਚ ਵੇਦ ਮੰਤਰਾਂ ਦੀ ਥਾਂ ਦਸਮ ਗਰੰਥ ਦੀਆਂ ਬਾਣੀਆਂ ਦਾ ਪਾਠ ਕਰਵਾਇਆ। ਸੱਤਾਂ ਫੇਰਿਆਂ ਦੀ ਥਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਬਾਣੀ ਦੀਆਂ ਚਾਰ ਲਾਵਾਂ ਪੜ੍ਹਕੇ ਵਿਆਹ ਦੀ ਰੀਤ ਪੂਰੀ ਕੀਤੀ ਗਈ। ਬਾਅਦ ਵਿਚ 1909 ਈ: ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੰਦ ਮੈਰਿਜ ਐਕਟ ਪਾਸ ਕਰਵਾਕੇ ਅਨੰਦ ਮਰਿਆਦਾ ਸਿਖਾਂ ਦੇ ਵਿਆਹ ਨੂੰ ਕਾਨੂੰਨੀ ਰੂਪ ਦਿਵਾਇਆ।

ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਮਿਸ਼ਨ ਨੂੰ ਪੂਰਾ ਕਰਨ ਲਈ ਹਰ ਔਕੜ ਦਾ ਸਾਹਮਣਾ ਕਰਦੇ ਹੋਏ ਆਓ ਸਾਰੇ ਬਸੰਤ ਪੰਚਮੀ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਿਆਰ ਦੀ ਗਲਵਕੜੀ ਪਾਕੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰੀਏ।





ਹਮਬਰਗ ਜਰਮਨੀ ਵਿਖੇ ਜਸਵਿੰਦਰ ਸਿੰਘ ਭੰਮਰਾ ਦੇ Wholesale Store ਦਾ ਉਦਘਾਟਨ ਕਰਦੇ ਹੋਏ ਸ੍ਰੀ ਭੰਮਰਾ ਜੀ ।



ਸਟੋਰ ਦੇ ਉਦਘਾਟਨ ਸਮੇਂ ਸ੍ਰੀ ਕੇ.ਐਸ. ਭੰਮਰਾ, ਸ੍ਰੀਮਤੀ ਗਿਆਨ ਕੌਰ ਭੰਮਰਾ, ਜਸਵਿੰਦਰ ਸਿੰਘ ਭੰਮਰਾ, ਜਸਵਿੰਦਰ ਕੌਰ ਭੰਮਰਾ ਤੇ ਬੱਚੇ ਜੈ ਕੌਰ ਤੇ ਜਵੰਦ ਸਿੰਘ ।

ਪਿਆਰਾ ਸਿੰਘ ਸਪੁੱਤਰ ਸ੍ਰ. ਪਲਵਿੰਦਰ ਸਿੰਘ ਭੰਮਰਾ



ਅਵਤਾਰ ਸਿੰਘ (ਸੰਨੀ)
ਸਪੁੱਤਰ ਸ੍ਰ. ਅਮਰਜੀਤ ਸਿੰਘ ਭੰਮਰਾ



ਮਾਨ ਕੌਰ ਸਪੁੱਤਰੀ ਸ੍ਰਦਾਰਨੀ ਅਤੇ
ਸ੍ਰ. ਮਹਿੰਦਰ ਸਿੰਘ ਪਨੇਸਰ



ਸ੍ਰੀ ਕੇ.ਐਸ. ਭੰਮਰਾ ਜੀ ਦੇ ਪੋਤਰੇ, ਪੋਤਰੀਆ ਤੇ ਦੂਹਤਰੀ ।



ਭੰਮਰਾ ਸਾਹਿਬ ਦੀ ਸਪੁੱਤਰੀ ਸੁਰਜੀਤ ਕੌਰ, ਦਾਮਾਦ ਸ੍ਰ. ਮਹਿੰਦਰ ਸਿੰਘ ਪਨੇਸਰ
ਤੇ ਇਹਨਾਂ ਦੀ ਬੱਚੀ ਮਾਨ ਕੌਰ







1962 ਵਿਚ ਮੇਡਨਹੈਡ ਇੰਗਲੈਂਡ ਵਿਖੇ ਆਪਣੇ ਘਰ ਦੇ ਸਾਹਮਣੇ ਭਰਾ ਬੀਰ ਸਿੰਘ ਭੰਮਰਾ, ਹਰਭਜਨ ਸਿੰਘ ਭੰਮਰਾ, ਕੇ.ਐਸ. ਭੰਮਰਾ ਤੇ ਸੋਹਨ ਸਿੰਘ ਸੀਰ੍ਹਾ (ਮੋਰੋਂ) ਭਾਰਤੀ ਰੇਲਵੇ ਅਫਸਰ।



ਮਾਤਾ ਈਸ਼ਰ ਕੌਰ ਦੀ ਯਾਦ ਵਿਚ ਬਣਾਏ ਗਏ ਪਿੰਡ ਮੋਰੋ ਦੇ ਸਕੂਲ ਦੇ ਬਰਾਂਡੇ ਦਾ ਉਦਘਾਟਨ ਕਮਿਸ਼ਨਰ ਸਾਹਿਬ ਵਲੋਂ ਕੀਤਾ ਗਿਆ ।



1967 ਵਿਚ ਭੰਮਰਾ ਜੀ ਆਪਣੀ ਮਾਤਾ ਈਸ਼ਰ ਕੌਰ ਦੇ ਭੋਗ ਸਮੇ ਬਰਾਦਰੀ ਨਾਲ ।



ਸ੍ਰੀਮਤੀ ਅਤੇ ਸ੍ਰੀ ਕੇ. ਐਸ. ਭੰਮਰਾ ।



ਟਰੋਰੋ (ਯੁਗਾਂਡਾ) ਵਿਖੇ ਸ੍ਰੀ ਕੇ.ਐਸ. ਭੰਮਰਾ ਆਪਣੇ ਮਿੱਤਰ ਸ੍ਰ.
ਗੁਰਦਿਆਲ ਸਿੰਘ ਚੱਗਰ ਅਤੇ ਲੜਕੇ ਜਸਵਿੰਦਰ ਸਿੰਘ ਨਾਲ ।



1956 ਵਿਚ ਯੁਗਾਂਡਾ ਦੇ ਸ਼ਹਿਰ ਜੀਂਜਾ 'ਚ ਭੰਮਰਾ ਸਾਹਿਬ ਸਾਈਕਲ 'ਤੇ ।



1948 ਵਿਚ ਆਪਣੇ ਪਿੰਡ ਵਿਚ ਸ੍ਰੀ ਕੇ.ਐਸ. ਭੰਮਰਾ ।

ਕੇ. ਐਸ. ਭੰਮਰਾ (ਯੂ.ਕੇ.)

ਇਤਿਹਾਸ ਦੇ ਪਤਰੇ :-

# ਜਦ ਸਿੱਖ ਰਖਵਾਲੇ ਸਨ

ਕਈਆਂ ਕਾਰਨਾਂ ਕਰਕੇ ਭਾਰਤ ਦੇ ਇਤਿਹਾਸ ਵਿਚ ਪੰਜਾਬ ਦੀ ਬਹੁਤ ਮਹੱਤਤਾ ਹੈ। ਬਹੁਤ ਪ੍ਰਾਚੀਨ ਕਾਲ ਦਾ ਵਰਨਣ ਕਰਦਿਆਂ ਹੋਇਆਂ ਆਖਿਆ ਜਾਂਦਾ ਹੈ ਕਿ ਦੁਨੀਆਂ ਵਿਚ ਸਭ ਤੋਂ ਪਹਿਲਾਂ ਮਨੁੱਖ ਨੇ ਜਨਮ ਪੰਜਾਬ ਅਤੇ ਸਿਵਾਲਿਕ ਦੇ ਉਚੇ ਇਲਾਕਿਆਂ ਵਿਚ ਲਿਆ। ਪ੍ਰਸਿਧ ਇਤਿਹਾਸਕਾਰ ਏ.ਸੀ. ਦਾਸ ਅਨੁਸਾਰ ਦੁਨੀਆਂ ਦੀ ਪ੍ਰਸਿਧ ਤੇ ਪ੍ਰਾਚੀਨ ਜਾਤੀ ਆਰੀਆ ਦਾ ਅਸਲੀ ਜਾਂ ਪੁਰਾਤਨ ਅਸਥਾਨ ਏਹੋ ਪੰਜਾਬ ਹੈ, ਇਸ ਸੁਭਾਗੀ ਧਰਤੀ ਦੀਆਂ ਨਦੀਆਂ ਦੇ ਕੰਢੇ ਬੈਠਕੇ ਦੁਨੀਆਂ ਦਾ ਸਭ ਤੋਂ ਪਹਿਲਾ ਗਰੰਥ ਰਿਗਵੇਦ ਰਚਿਆ ਗਿਆ। ਇਹ ਉਹ ਧਰਤੀ ਹੈ ਜਿਥੇ ਮਹਾਭਾਰਤ ਦਾ ਮਹਾਨ ਜੁਧ (ਕੁਰੂਕਸ਼ੇਤਰ ਜੋ ਹੁਣ ਹਰਿਆਣਾ ਵਿਚ ਹੈ, ਜੋ ਕਦੇ ਸਾਡੇ ਪੰਜਾਬ ਵਿਚ ਸੀ) ਹੋਇਆ ਅਤੇ ਸ੍ਰੀ ਕ੍ਰਿਸ਼ਨ ਜੀ ਨੇ ਆਪਣੀ ਮਹਾਨ ਰਚਨਾ ਗੀਤਾ ਦਾ ਉਪਦੇਸ਼ ਦਿਤਾ।

ਇਹ ਠੀਕ ਹੈ ਕਿ ਬੰਗਾਲ ਅਤੇ ਦੱਖਣ ਨੇ ਭੀ ਭਾਰਤ ਦੇ ਇਤਿਹਾਸ ਵਿਚ ਮਹੱਤਵਪੂਰਣ ਭਾਗ ਲਿਆ, ਪਰ ਕੇਵਲ ਪੰਜਾਬ ਹੀ ਇਸ ਤਰ੍ਹਾਂ ਦਾ ਪ੍ਰਾਂਤ ਹੈ ਜਿਸ ਇਕੱਲੇ ਨੇ ਲਗਾਤਾਰ ਵਿਸ਼ੇਸ਼ ਹਿੱਸਾ ਲਿਆ ਹੋਵੇ। ਪੰਜਾਬ ਨੂੰ ਭਾਰਤ ਦਾ ਬੂਹਾ ਵੀ ਆਖਿਆ ਜਾਂਦਾ ਹੈ। ਜਿਨੇ ਵਿਦੇਸ਼ੀ ਧਾੜਵੀ ਲੁਟੇਰੇ ਆਏ, ਉਹ ਪੰਜਾਬ ਰਾਹੀਂ ਹੀ ਆਏ। ਪੰਜਾਬ ਹੀ ਉਹਨਾਂ ਦੀ ਕਿਸਮਤ ਦਾ ਫੈਸਲਾ ਕਰਦਾ ਸੀ। ਜਿਹੜਾ ਪੰਜਾਬ ਨਹੀ ਜਿੱਤ ਸਕਦਾ ਸੀ, ਉਸ ਲਈ ਭਾਰਤ ਦੀ ਵਿਜੈ ਦੇ ਦਰਵਾਜੇ ਬੰਦ ਹੋ ਜਾਂਦੇ ਸਨ। ਇਸ ਕਰਕੇ ਪੰਜਾਬ ਸਦਾ ਲੜਾਈਆਂ ਦਾ ਮੈਦਾਨ ਬਣਿਆ ਰਿਹਾ ਤੇ ਇਥੇ ਕਾਫੀ ਰਾਜਸੀ ਉਥਲ ਪੁਥਲ ਹੁੰਦੀ ਰਹੀ।

ਇਥੇ ਹੀ ਬਸ ਨਹੀ, ਪੰਜਾਬ ਨੇ ਹੀ ਸਿਖ ਧਰਮ ਨੂੰ ਜਨਮ ਦਿਤਾ। ਇਸ ਪਵਿਤਰ ਧਰਤੀ ਉਤੇ ਗੁਰੂ ਨਾਨਕ ਦੇਵ ਜੀ ਨੇ ਪੰਜਾਬ ਵਿਚ ਮਨੁੱਖ ਦੇ ਪਿਆਰ ਦੇ ਗੀਤ ਗਾਏ। ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜਿਹੇ ਸ਼ਹੀਦਾਂ ਦੇ ਸਿਰਤਾਜਾਂ ਨੇ ਮਨੁੱਖਤਾ ਧਰਮ ਤੇ ਕੌਮ ਦੀ ਰਖਿਆ ਲਈ ਸ਼ਹੀਦੀਆਂ ਪਾਈਆਂ। ਗੁਰੂ

ਗੋਬਿੰਦ ਸਿੰਘ ਜੀ ਨੇ ਜ਼ੁਲਮ ਤੇ ਜ਼ਬਰ ਵਿਰੁਧ ਲੜਣ ਲਈ ਖਾਲਸਾ ਪੰਥ ਸਥਾਪਤ ਕਰਕੇ ਸੰਤ ਸਿਪਾਹੀ ਪੈਦਾ ਕੀਤੇ। ਪੰਜਾਬ ਭਾਰਤ ਦਾ ਉਹੀ ਪ੍ਰਾਂਤ ਹੈ ਜੋ ਸਭ ਤੋਂ ਪਿਛੋਂ ਅੰਗਰੇਜ ਦੇ ਅਧੀਨ ਆਇਆ ਸੀ। ਏਸੇ ਪੰਜਾਬ ਨੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜਿਹੇ ਸ਼ਾਸ਼ਕ ਨੂੰ ਜਨਮ ਦਿਤਾ। ਜਿਸ ਨਾਲ ਟੱਕਰ ਲੈਣ ਤੋਂ ਗੋਰਾ ਵੀ ਕੰਨੀ ਕਤਰਾਉਂਦਾ ਸੀ। ਪੰਜਾਬ ਨੇ ਭਾਰਤ ਦੀ ਆਜ਼ਾਦੀ ਦੀ ਲੜਾਈ ਵਿਚ ਬਹੁਤ ਵੱਧ ਚੜ੍ਹਕੇ ਹਿੱਸਾ ਪਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਨ ਲਹਿਰ ਨੂੰ ਜਨਮ ਦੇਕੇ ਅੰਗਰੇਜ ਨੂੰ ਅਰਾਮ ਦੀ ਨੀਂਦ ਨਹੀ ਸੌਣ ਦਿਤਾ। ਲਾਲਾ ਲਾਜਪਤ ਰਾਏ, ਬਾਬਾ ਗੁਰਦਿਤ ਸਿੰਘ, ਸ੍ਰ ਅਜੀਤ ਸਿੰਘ, ਸ੍ਰ ਭਗਤ ਸਿੰਘ ਆਦਿ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਸਦਕਾ ਭਾਰਤੀ ਇਤਿਹਾਸ ਵਿਚ ਪੰਜਾਬ ਦਾ ਵਿਸ਼ੇਸ਼ ਹਿੱਸਾ ਹੈ।

ਸੋਹਲਵੀ ਸਦੀ ਵਿਚ ਪੰਜਾਬ ਦੀ ਰਾਜਨੀਤਕ ਹਾਲਤ ਬਹੁਤ ਹੀ ਚਿੰਤਾਜਨਕ ਸੀ। ਲੋਧੀ ਤੇ ਬਾਬਰ ਦੇ ਸੰਘਰਸ਼ ਕਾਰਨ ਲੜਾਈਆਂ ਦਾ ਅਖਾੜਾ ਬਣਕੇ ਰਹਿ ਗਿਆ ਸੀ। ਚਾਰੇ ਪਾਸੇ ਮਾਰਧਾੜ ਦੇ ਕਾਲੇ ਬਦਲ ਛਾਏ ਰਹਿੰਦੇ ਸਨ। ਇਹ ਹਾਲਤ ਕੇਵਲ ਪੰਜਾਬ ਤਾਈਂ ਹੀ ਸੀਮਤ ਨਹੀ ਸੀ। ਸਗੋਂ ਸਾਰੇ ਭਾਰਤ ਵਿਚ ਸੀ। ਸਦੀਆਂ ਦੀ ਗੁਲਾਮੀ ਨੇ ਪੰਜਾਬ ਦੇ ਸਮਾਜ ਵਿਚ ਬੁਰਾਈਆਂ ਹੀ ਬੁਰਾਈਆਂ ਭਰ ਦਿਤੀਆਂ ਸਨ। ਸਮਾਜਕ ਆਰਥਕ ਜੀਵਨ ਬਹੁਤ ਡਿਗ ਪਿਆ ਸੀ। ਅਮੀਰ ਖੁਸਰੋ ਨੇ ਠੀਕ ਲਿਖਿਆ ਹੈ - ਸ਼ਾਹੀ ਤਾਜ ਦਾ ਇਕ ਇਕ ਮੋਤੀ ਗਰੀਬ ਲੋਕਾਂ ਦੀਆਂ ਹੰਝੂਆਂ ਭਰੀਆਂ ਅੱਖਾਂ ਤੋਂ ਨਿਕਲੀ ਹੋਈ ਲਹੂ ਦੀ ਇਕ ਇਕ ਬੂੰਦ ਹਨ।

ਪੰਜਾਬ ਦੀ ਹਿਸਟਰੀ ਪੜ੍ਹਦਿਆਂ ਰੌਂਗਟੇ ਖੜ੍ਹੇ ਹੋ ਜਾਂਦੇ ਹਨ । 1519 ਤੋਂ 1526 ਦੇ ਵਿਚਕਾਰ ਪੰਜਾਬ ਤਿੰਨਾਂ ਸ਼ਕਤੀਆਂ ਦੀ ਖਿਚੋਤਾਣ ਤੇ ਲੜਾਈ ਦਾ ਅਖਾੜਾ ਬਣ ਗਿਆ ਸੀ। ਇਹ ਤਿੰਨ ਸ਼ਕਤੀਆਂ ਇਬਰਾਹੀਮ ਲੋਧੀ ਅਤੇ ਬਾਬਰ, ਇਹਨਾਂ ਤਿੰਨਾਂ ਨੇ ਇਸ ਕਾਲ ਵਿਚ ਪੰਜਾਬ ਉਤੇ ਆਪਣਾ ਅਧਿਕਾਰ ਜਮਾਉਣ ਲਈ ਆਪਣੀ ਪੂਰੀ ਵਾਹ ਲਾਈ ਪਰ ਇਨ੍ਹਾਂ ਵਿਚ ਪੰਜਾਬ ਨੂੰ ਆਪਣੇ ਅਧੀਨ ਕਰਨ ਵਿਚ ਸਫਲਤਾ ਬਾਬਰ ਨੂੰ ਹੀ ਮਿਲੀ। ਇਸੇ ਲਈ ਇਹ ਲੜਾਈ ਲਗਾਤਾਰ ਸਤ ਸਾਲ ਤੁਕ ਤਿਕੋਣੀ ਖਿਚੋਤਾਣ ਕਾਰਨ ਪੰਜਾਬ ਲਗਾਤਾਰ ਸਾਜ਼ਸ਼ਾਂ ਦਾ ਅਖਾੜਾ ਬਣ ਚੁਕਾ ਸੀ। ਰਾਜ ਪ੍ਰਬੰਧ ਬਹੁਤ ਢਿੱਲਾ ਹੋ ਗਿਆ ਸੀ। ਹਰ ਪਾਸੇ ਅਤਿਆਚਾਰ ਤੇ ਭ੍ਰਿਸ਼ਟਾਚਾਰ ਛਾਇਆ ਹੋਇਆ ਸੀ, ਅਸ਼ਾਂਤੀ ਤੇ ਅਰਾਜਕਤਾ ਫੈਲੀ ਹੋਈ ਸੀ। ਲੋਕਾਂ ਦੀ ਸੰਪਤੀ ਤੇ ਇਜੱਤ ਦੀ ਰਖਿਆ ਕਰਨ ਵਾਲਾ ਕੋਈ ਨਹੀ ਸੀ। ਕਤਲਾਂ ਤੇ ਡਾਕਿਆਂ ਦੀਆਂ ਵਾਰਦਾਤਾਂ ਆਮ ਸਨ, ਸੱਚਾਈ ਖੰਭ ਲਾਕੇ ਉਡ ਚੁਕੀ ਸੀ। ਹੁਕਮਰਾਨ ਸ਼ਰੇਣੀ ਸ਼ਕਤੀ ਤੇ ਧਨ

ਦੇ ਨਸ਼ੇ ਵਿਚ ਭੋਗ ਵਿਲਾਸ ਦੇ ਦਰਿਆ ਵਿਚ ਡੁੱਬਕੇ ਆਪਣੇ ਕਰਤਵ ਭੁੱਲ ਚੁਕੇ ਸਨ। ਭ੍ਰਿਸ਼ਟਾਚਾਰ ਤੇ ਬੇਈਮਾਨੀ ਪੰਜਾਬ ਦੇ ਸਾਰੇ ਰਾਜ ਪ੍ਰਬੰਧ ਵਿਚ ਧੋਖਾ ਹੀ ਧੋਖਾ ਫੈਲਿਆ ਹੋਇਆ ਸੀ। ਸਰਕਾਰੀ ਕਰਮਚਾਰੀ ਮਨਮਾਨੀ ਕਰਦੇ ਸਨ, ਬਿਨਾ ਵੱਢੀ ਦੇ ਕੋਈ ਕੰਮ ਨਹੀਂ ਸੀ ਹੁੰਦਾ। ਖੇਤ ਨੂੰ ਉਹ ਵਾੜਾਂ ਹੀ ਖਾਣ ਲਗ ਪਈਆਂ ਸਨ, ਰਾਜੇ ਲੋਕਾਂ ਨੂੰ ਬਚਾਉਣ ਦੀ ਥਾਂ ਉਨ੍ਹਾਂ ਦੀ ਛਿੱਲ ਉਤਾਰਦੇ ਸਨ । ਉਸ ਸਮੇਂ ਦੀ ਏਨੀ ਭੈੜੀ ਹਾਲਤ ਦੀ ਗੁਰੂ ਨਾਨਕ ਦੇਵ ਜੀ ਨੇ ਤਾਂ ਸਮੇਂ ਦੀ ਸਰਕਾਰਾਂ ਦੀ ਆਲੋਚਨਾ ਕਰਦੇ ਹੋਏ ਆਖਿਆ ਹੈ :-

``ਰਾਜੇ ਸ਼ੀਹ ਮੁਕੱਦਮ ਕੁਤੇ'' ਹਨ ਅਤੇ ਫੁਰਮਾਇਆ ਕਿ ਸਰਕਾਰੀ ਕਰਮਚਾਰੀਆਂ ਦਾ ਜੀਵਨ ਲੋਭਾਂ, ਕੂੜ, ਠੱਗੀ, ਵੱਢੀ, ਕਾਮ, ਕਰੋਧ, ਫਰੇਬ ਆਦਿ ਜਿਹਿਆਂ ਵੈਰੀਆਂ ਨੇ ਗ੍ਰਸਿਆ ਹੋਇਆ ਸੀ। ਵਾਸਤਵ ਵਿਚ ਸਾਰਾ ਪ੍ਰਬੰਧ ਹੀ ਕੂੜਉ ਤੇ ਅਧਾਰਤ ਸੀ। ਪੰਜਾਬ ਉਤੇ ਉਸ ਕਾਲ ਵਿਚ ਰਾਜਨੀਤਕ ਭ੍ਰਿਸ਼ਟਾਚਾਰ ਦੇ ਕਾਲੇ ਬੱਦਲ ਛਾਏ ਹੋਏ ਸਨ। ਇਤਿਹਾਸ ਪੜ੍ਹਣ ਤੋਂ ਪਤਾ ਲਗਦਾ ਹੈ ਕਿ ਜਦੋਂ ਬਾਬਰ ਨੇ ਤੀਜਾ ਹਮਲਾ 1520 ਵਿਚ ਕੀਤਾ ਤਾਂ ਉਸ ਸਿਆਲਕੋਟ ਜਿੱਤਣ ਪਿਛੋਂ ਸੈਦਪੁਰ (ਐਮਨਾਬਾਦ) ਉਤੇ ਵੀ ਆਪਣਾ ਅਧਿਕਾਰ ਕਰ ਲਿਆ। ਬਾਬਰ ਨੇ ਇਹਨਾਂ ਇਲਾਕਿਆਂ ਨੂੰ ਜਿੱਤ ਏਥੇ ਬਹੁਤ ਅਤਿਆਚਾਰ ਤੇ ਵਧੀਕੀਆਂ ਕੀਤੀਆਂ। ਇਹ ਜ਼ਬਰ ਏਨਾ ਪ੍ਰਬਲ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਇਹਨਾਂ ਦਾ ਵਰਨਣ ਕੀਤਾ ਹੈ ;-

ਪਾਪ ਕੀ ਜੰਜ ਲੈ ਕਾਬਲਹੁ ਧਾਇਆ, ਜੋਰੀ ਮੰਗੇ ਦਾਨ ਵੇ ਲਾਲੋ।
ਸ਼ਰਮ ਧਰਮ ਦੋਇ ਛਪਿ ਖਲੋਤੇ, ਕੂੜ ਫਿਰੇ ਪ੍ਰਧਾਨ ਵੇ ਲਾਲੋ।।

ਇਹ ਸਾਰਾ ਹਾਲ ਪੜ੍ਹਦਿਆਂ ਜਦੋਂ ਅੱਜ ਦੇ ਹਾਲਤ ਪੰਜਾਬ ਦੇ ਵੇਖੇ ਜਾਂ ਸੁਣੇ ਜਾਂ ਪੜ੍ਹੇ ਹਨ ਤਾਂ ਪਾਠਕ ਸਮਝਣਗੇ ਕਿ ਅੱਜ ਦੀ ਹੀ ਹਾਲਤ ਲਿਖ ਦਿਤੀ ਹੈ। ਇਹ ਜੋ ਹਾਲਾਤ ਉਪਰ ਲਿਖੇ ਗਏ ਹਨ Super History of Punjab by Prof. M.S.Mann ਦੇ ਸਫਾ ਨੰ. 36 ਦੇ ਹਨ। ਸਿਖਾਂ ਦੀਆਂ ਬਹਾਦਰੀਆਂ ਗੁਰਸਿਖੀ ਸ਼ਹਾਦਤਾਂ ਦੀਆਂ ਮਿਸਾਲਾਂ ਕਿਵੇਂ ਅਪਣਾਉਂਦੇ ਸਨ। ਸ੍ਰੀ ਹਰਿਮੰਦਰ ਸਾਹਿਬ ਕੰਪਲੈਕਸ ਦੀ ਜੋ ਬੇਅਦਬੀ ਹੋਈ ਹੈ ਉਹ ਲਿਖਣ ਦੀ ਲੋੜ ਨਹੀਂ, ਭਾਰਤ ਦੀਆਂ ਅਖ਼ਬਾਰਾਂ ਨੇ ਚੰਗੀ ਤਰ੍ਹਾਂ ਖੋਲ੍ਹ ਕੇ ਲਿਖ ਦਿਤਾ ਹੈ।

ਸ੍ਰੀ ਅੰਮ੍ਰਿਤਸਰ ਦੀ ਪਵਿਤਰਤਾ ਨੂੰ ਨਾਮਧਾਰੀ ਸਿਖਾਂ ਨੇ ਆਪਣੀਆਂ ਜਾਨਾਂ ਨੂੰ ਨਿਛਾਵਰ ਕਰਕੇ ਹਰ ਕੀਮਤ ਤੇ ਗੁਰੂ ਦੀ ਨਗਰੀ ਨੂੰ ਪਵਿਤਰ ਰਖਿਆ।

ਇਸ ਕਰਕੇ ਸਮਾਜ ਵਿਚ ਸਿੰਘਾਂ ਦਾ ਬੜਾ ਆਦਰ ਤੇ ਸਤਿਕਾਰ ਸੀ। ਉਹਨਾਂ

ਪਾਸੋਂ ਡਰਦਾ ਕੋਈ ਨਹੀ ਸੀ ਸਗੋਂ ਉਸ ਸਮੇਂ ਆਦਰ ਭਾਵ ਪ੍ਰਗਟ ਕਰਦੇ ਹੋਏ ਇਹ ਆਖਿਆ ਜਾਂਦਾ ਸੀ ਕਿ "ਆਏ ਨੀ ਨਿਹੰਗ ਬੂਹਾ ਖੋਲ੍ਹਦੇ ਨਿਸ਼ੰਗ" ਪਰ ਅੱਜ ਹਾਲਤ ਬਿਲਕੁਲ ਉਲਟ ਹੋ ਗਈ ਹੈ, ਅੱਜ ਪਤਾ ਲਗਦਾ ਹੈ ਕਿ ਲੋਕੀ ਆਪਣੇ ਬੂਹੇ ਸ਼ਾਮ ਤੋਂ ਪਹਿਲਾਂ ਹੀ ਡਰਦੇ ਬੰਦ ਕਰ ਲੈਂਦੇ ਹਨ।

ਸੋ ਆਓ, ਆਪਾਂ ਸਾਰਿਆਂ ਨੂੰ ਨਾਲ ਲੈਕੇ ਅਕਾਲ ਪੁਰਖ ਸ੍ਰੀ ਸਤਿਗੁਰੂ ਜੀ ਦੇ ਪਵਿਤਰ ਚਰਨਾਂ ਵਿਚ ਅਰਦਾਸ ਕਰੀਏ, ਸਚ ਮੁਚ ਹੀ ਤੇਰੇ ਭਾਣੇ ਸਰਬਤ ਦਾ ਭਲਾ।

(1991)



ਕੇ. ਐਸ. ਭੌਮਰਾ

# ਸਤਿਗੁਰੂ ਪ੍ਰਤਾਪ ਸਿੰਘ ਉਹ ਹੀ ਅਵਤਾਰ ਹੈ ਇਹ

ਦੁਆਪਰ ਗਊਆਂ ਦੇ ਨਾਲ ਪਿਆਰ ਕੀਤਾ,
ਕੀ ਉਹ ਹੀ ਕ੍ਰਿਸ਼ਨ ਮੁਰਾਰ ਹੈ ਇਹ ।
ਤ੍ਰੇਤੇ ਨੂੰ ਲੋਕ ਬਣਵਾਸੀ ਪਏ ਆਖਦੇ ਸਨ,
ਕੀ ਉਹ ਹੀ ਸੀਤਾ ਪਤਵਾਰ ਹੈ ਇਹ ।
ਇਟਾਂ ਖਾਕੇ ਕੁਰਾਹੀਆ ਕੁਹੋਣ ਵਾਲਾ,
ਕੀ ਉਹ ਹੀ ਨਾਨਕ ਨਿਰੰਕਾਰ ਹੈ ਇਹ ।
ਜਿਹੜੀ ਸੁਤਿਆਂ ਨੂੰ ਪਈ ਜਗਾ ਦੇਵੇ,
ਕੀ ਉਹ ਹੀ ਰੱਬੀ ਸੱਤਾਰ ਹੈ ਇਹ ।
ਸਰਤਾਜ ਸ਼ਹੀਦਾਂ ਦੇ ਗੁਰੂ ਅਰਜਨ,
ਕੀ ਉਹ ਹੀ ਸ਼ਾਂਤੀ ਅਵਤਾਰ ਹੈ ਇਹ ।
ਹਿੰਦੂਆਂ ਲਈ ਸੀ ਜਿਸ ਸੀਸ ਦਿਤਾ,
ਕੀ ਉਹ ਹੀ ਗੁਰੂ ਜਗਤਾਰ ਹੈ ਇਹ ।
ਫੇਰ ਸਾਰਾ ਸਰਬੰਸ ਹੀ ਵਾਰ ਦਿਤਾ,
ਕੀ ਉਹ ਹੀ ਦਸ਼ਮੇਸ਼ ਤਲਵਾਰ ਹੈ ਇਹ ।
ਗੁਪਤ ਗਿਆਰਵੇਂ ਰੱਖ ਸੰਭਾਲ ਸਿੱਖੀ,
ਕੀ ਉਹ ਹੀ ਬਾਲਕ ਪ੍ਰਚਾਰ ਹੈ ਇਹ ।
ਬੁਚੜ ਬੱਢ ਕੇ ਜਿਹੜੇ ਚੜੇ ਫਾਂਸੀ,
ਕੀ ਉਹ ਹੀ ਸੰਤ ਸਰਦਾਰ ਹੈ ਇਹ ।
ਗਊ ਗਰੀਬ ਬਦਲੇ ਛੱਡੀ ਮਾਤ ਭੂਮੀ,
ਕੀ ਉਹ ਹੀ ਚੀਨੀ ਅਸਵਾਰ ਹੈ ਇਹ ।
ਖ਼ਾਤਰ ਸਿੱਖੀ ਦੀ ਕੀਤੇ ਅਨੰਤ ਦੌਰੇ,
ਕੀ ਉਹ ਹੀ ਹਰੀ ਪ੍ਰਚਾਰ ਹੈ ਇਹ ।
ਭਮਰਾ ਝੂਠੇ ਇਲਜ਼ਾਮ ਕੋਈ ਲੱਖ ਲਾਵੇ,
ਸਤਿਗੁਰੂ ਪ੍ਰਤਾਪ ਸਿੰਘ ਉਹ ਹੀ ਅਵਤਾਰ ਹੈ ਇਹ ।

(ਨੋਟ : ਇਹ ਕਵਿਤਾ 1.9.58 ਨੂੰ ਹਸਪਤਾਲ ਟਰੋਰੋ (ਯੂਗੰਡਾ) ਵਿਚੇ ਲਿਖੀ)

ਕੇ. ਐਸ. ਭੰਮਰਾ

# ਤੇਰੇ ਪ੍ਰਤਾਪ ਦਾ ਪਸਾਰਾ ਸਾਰੇ ਦਿਸਦਾ ਹੈ

ਤੇਰੇ ਪ੍ਰਤਾਪ ਦਾ ਪਸਾਰਾ ਸਾਰੇ ਦਿਸਦਾ ਹੈ,
ਸੂਰਜ ਪ੍ਰਕਾਸ਼ ਅਤੇ ਰਾਤਾਂ ਜੋ ਅਨ੍ਹੇਰੀਆਂ ।
ਪਸ਼ੂ ਪੰਛੀ ਵਣ ਤ੍ਰਿਣ ਲੀਲ੍ਹਾ ਤੇਰੀ ਜਾਪਦੀ ਹੈ,
ਨਦੀਆਂ ਪਹਾੜਾਂ ਵਿਚ ਸ਼ਾਨਾਂ ਹਨ ਤੇਰੀਆਂ ।
ਰਾਤ ਚੰਨ ਤਾਰਿਆਂ ਦੀ ਊਸ਼ਾ ਸੁਹੰਦੀ ਲਾਲੀ ਨਾਲ,
ਘਟਾ ਘਨਘੋਰ ਤੇ ਆਕਾਸ਼ ਵਿਚ ਖਲੇਰੀਆਂ ।
ਚੌਹੀ ਕੂੰਟੀ ਤੇਰਾ ਪ੍ਰਤਾਪ ਦਿਸ ਆਂਵਦਾ ਹੈ,
ਕਿਤਾਂ ਸੈਂ ਦਿਆਲ ਭੂਲਾਂ ਬਖ਼ਸ਼ਦਾ ਸੀ ਮੇਰੀਆਂ ।
ਰੂਪ ਨਾ ਸਰੀਰ ਤੇਰਾ ਨਿਗਾਹ ਵਿਚ ਫੇਰ ਆਉਂਦਾ,
ਤੇਰੀ ਤਸਵੀਰ ਤੱਕ ਹਿੰਝੂਆਂ ਮੈਂ ਕੇਰੀਆਂ ।
ਹੁਣ ਤੇਰਾ ਟੇਪ ਮੇਟ ਦੇਵੇ ਮੇਰੇ ਦੁਖ ਸਾਰੇ,
ਬਚਨ ਸੁਣੀਣ ਜਿਵੇਂ ਚੂਪਦਾ ਗਨੇਰੀਆਂ ।
ਜੀਵਨ ਨਗਰ ਵਿਚ ਧੜਕ ਤੇਰੀ ਜਾਪਦੀ ਹੈ,
ਬੂਥੀ ਚੁਕ ਚੁਕ ਪਈਆਂ ਵੌਂਹਦੀਆਂ ਲਵੇਰੀਆਂ।
ਚੌਥਾ ਸਾਲ ਚੌਂ ਜੁਗਾਂ ਵਾਂਗ ਮੈਨੂੰ ਲਗਦਾ ਏ,
ਨਾਲੇ ਯਾਦ ਐਣ ਅਫ਼ਰੀਕੀ ਚਾਰ ਫੇਰੀਆਂ ।

(ਨੋਟ : ਇਹ ਕਵਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਦੇ ਚੌਥੇ ਸਾਲ ਵਿਚ ਲਿਖੀ ਅਤੇ ਸਤਿਜੁਗ ਐਕ ਵਿਚ ਛਪੀ)

ਕੇ. ਐਸ. ਭੰਮਰਾ

# ਜੀਉਂਦੇ ਰਹਿਣ ਗੋਤ ਜਹਾਨ ਉਤੇ

ਪਹਿਲਾਂ ਉਠ ਆਵਾਜ਼ ਬੁਲੰਦ ਕੀਤੀ,
ਮੁਲਕ ਮੁਲਕ ਅਤੇ ਜਹਾਨ ਉਤੇ ।
ਜ਼ੁਲਮ ਜ਼ਾਲਮਾਂ ਦਾ ਅਸਾਂ ਝਲਣਾ ਨਹੀਂ,
ਖੜੇ ਰਹਾਂਗੇ ਆਪਣੀ ਸ਼ਾਨ ਉਤੇ ।
ਈਰਖਾ ਵਿਚ ਨੇ ਜਿਹੜੇ ਭਰੇ ਹੋਏ,
ਚਿੰਝੜੀ ਛੇੜ ਦਿੰਦੇ ਭਰੇ ਦੀਵਾਨ ਉਤੇ ।
ਪਿੰਡ ਕੌਮ ਤੇ ਜ਼ਿਲਾ ਹੈ ਸਾਰਿਆਂ ਦਾ,
ਕਵਿਤਾ ਪੜ੍ਹਦੇ ਨੇ ਗੋਤ ਛੁਡਾਣ ਉਤੇ ।
ਜਿਨ੍ਹਾਂ ਦੋ ਅੱਖਰਾਂ ਚਿ ਗੱਲ ਮੁਕਾ ਦਿਤੀ,
ਉਹ ਵੀਰ ਮੇਰਾ ਨਿਕਲੇ ਜਗ ਮੈਦਾਨ ਉਤੇ ।
ਕੀ ਗੋਤ ਤੇ ਪਿੰਡ ਹੈ ਸਹੀ ਉਸ ਦਾ,
ਨਹੀ ਪੜ੍ਹ ਲਵੇ ਕਿਸੇ ਕਬਰਸਤਾਨ ਉਤੇ ।
ਰਖੇ ਸ਼ੰਕਾ ਨ ਦਿਲਾਂ ਦੇ ਵਿਚ ਕੋਈ,
ਮਰਨਾ ਸੂਰਮੇ ਬਾਈਬਲ ਕੁਰਾਨ ਉਤੇ ।
ਭੋਗਲ ਲੱਖਾ ਸਿੰਘ ਲਸਾੜਵੀ ਰਾਮਗੜ੍ਹੀਆ,
ਰੋਹੂ ਜ਼ਿਲਾ ਜਲੰਧਰ ਹਮੇਸ਼ਾ ਹਿੰਦੁਸਤਾਨ ਉਤੇ ।
ਜਿਨਾ ਸਰਦਾਰ ਲਿਖਣ ਤੋਂ ਨਾਹ ਕੀਤੀ,
ਉਹ ਗੱਲਾਂ ਕਰਦੇ ਨੇ ਕਿਹੜੇ ਗੁਮਾਨ ਉਤੇ ।
ਕੀ ਕੀ ਗੁਣ ਲਿਖਾਂ ਇਨ੍ਹਾਂ ਪ੍ਰਬੰਧਕਾਂ ਦੇ,
ਨਫਰਤ ਕਰਦੇ ਨੇ ਫਤਿਹ ਬੁਲਾਣ ਉਤੇ ।
ਕਈ ਆਖਦੇ ਬਗੁਰੇ ਹਨ ਰਾਮਗੜ੍ਹੀਏ,
ਸਤਿਗੁਰੂ ਪ੍ਰਤਾਪ ਸਿੰਘ ਜੀ ਹਨ ਗੁਰੂ ਅਸਮਾਨ ਉਤੇ
ਦੋਸਤੋ ਮਰਨਾ ਚੰਗਾ ਹੁੰਦਾ ਏ ਕੌਮ ਖਾਤਰ,
ਬੁਲਬੁਲ ਕੁਰਬਾਨ ਹੁੰਦੀ ਏ ਗੁਲਸਤਾਨ ਉਤੇ ।
ਮੈਂ ਕੁਝ ਆਖਾਂ ਭਾਵੇਂ ਕੋਈ ਕੁਝ ਆਖੇ,
ਭੰਮਰਾ ਜੀਉਂਦੇ ਰੇਹਣ ਗੋਤ ਜਹਾਨ ਉਤੇ ।

(ਨੋਟ : ਇਹ ਕਵਿਤਾ ਟਰੋਰੇ ਸਿੱਖ ਟੈਂਪਲ ਵਿਚ 4.4.56 ਨੂੰ ਪੜ੍ਹੀ ਗਈ)

# ਸੱਚੀ ਸਰਕਾਰ ਦੀ ਯਾਦ

ਭੈਣੀ ਵਾਲਿਆ ਭਾਣੇ ਦਿਆ ਮਾਲਕਾ ਵੇ,
ਕਦੇ ਆਪ ਆਕੇ ਕਰਦਾ ਪਿਆਰ ਹੈ ਸੀ ।
ਦਰਸ਼ਨ, ਰਤਨ, ਵਜ਼ੀਰ ਨੂੰ ਨਾਲ ਲੈਕੇ,
ਲਾਉਂਦਾ ਪ੍ਰੀਤਮਾ ਆਸਾ ਦੀ ਵਾਰ ਹੈ ਸੀ ।
ਵਾਧੂ ਖਪਦਿਆਂ ਦਿਲਾਂ ਤਪਦਿਆਂ ਨੂੰ,
ਠੰਢ ਪਾਂਵਦਾ ਤੇਰਾ ਦੀਦਾਰ ਹੈ ਸੀ ।
ਸੁੰਦਰ ਨੈਣ ਤੇ ਮੁਖੜਾ ਚੰਦ ਵਰਗਾ,
ਫੁੱਲ ਕੇਰਦੀ ਤੇਰੀ ਗੁਫ਼ਤਾਰ ਹੈ ਸੀ ।
ਖਿੜੇ ਮੱਥੇ ਗੁਲਾਬ ਤੇ ਕਮਲ ਵਾਂਗੂ,
ਗਊ ਗਰੀਬ ਦੀ ਸੁਣਦਾ ਪੁਕਾਰ ਹੈ ਸੀ ।
ਜਿਨ੍ਹਾਂ ਤੱਕਿਆ ਨੂਰ ਹਜ਼ੂਰ ਵਾਲਾ,
ਮੋਹਿਆ ਮਨਾਂ ਤੋਂ ਕਰਦਾ ਸਤਿਕਾਰ ਹੈ ਸੀ ।
ਨਿੱਕੀ ਨਿੱਕੀ ਫੁੱਲਵਾੜੀ ਅਫਰੀਕਾ ਦੀ ਵਿਚ,
ਸਦਾ ਸਦਾ ਤੇਰਾ ਇੰਤਜ਼ਾਰ ਹੈ ਸੀ ।
ਚੌਹਾਂ ਕੂੰਟਾਂ ਦੇ ਵਿਚ ਪਰਚਾਰ ਕੀਤਾ,
ਤੂੰ ਤੇ ਆਪ ਨਾਨਕ ਨਿਰੰਕਾਰ ਹੈ ਸੀ ।
ਵਰਤੀ ਰਹਿਤ ਮਰਿਆਦਾ ਦਸ਼ਮੇਸ਼ ਵਾਲੀ,
ਮਾਲਾ ਹੱਥ ਦੇ ਵਿਚ ਤਲਵਾਰ ਹੈ ਸੀ ।
ਚੋਜੀ ਪ੍ਰੀਤਮਾ ਤੇਰੀ ਨਾ ਸਮਝ ਆਈ,
ਰੋਮ ਰੋਮ ਵਿਚ ਚੀਨੀ ਅਸਵਾਰ ਹੈ ਸੀ ।
ਮੈਂ ਤੇ ਸਮਝਿਆ ਅਜੇ ਕਰੂੰ ਦਰਸ਼ਨ,
ਸਾਨੂੰ ਮਿਲੀ ਪਰ ਚੰਦਰੀ ਤਾਰ ਹੈ ਸੀ ।
ਤੇਰੀਆਂ ਮਿੱਠੀਆਂ ਯਾਦਾਂ ਨੂੰ ਚੇਤਦਿਆਂ,
ਬਿਰਹੋਂ ਹੰਝੂਆਂ ਲਾਈ ਬੁਹਾਰ ਹੈ ਸੀ ।

ਤੂੰ ਤੇ ਆਪ ਜਗਜੀਤ ਦੇ ਸੀਸ ਉਤੇ,
ਰਖਿਆ ਸਾਰੇ ਹੀ ਪੰਥ ਦਾ ਭਾਰ ਹੈ ਸੀ ।
ਤੇਰੀ ਯਾਦ ਦੇ ਵਿੰਨ੍ਹੇ ਕਈ ਮਸਤ ਫਿਰਦੇ,
ਕੂਕਾਂ ਮਾਰਦੇ • ਲੱਖ ਹਜ਼ਾਰ ਹੈ ਸੀ ।
'ਚੀਨੀ ਵਾਲੇ ਦੇ ਪੇਸ਼ ਮੈਂ ਆਪ ਕਰਨਾ'
ਏਸੇ ਦੇਹ ਵਿਚ ਤੇਰਾ ਇਕਰਾਰ ਹੈ ਸੀ ।
ਰਖਿਆ ਮੇਹਰ ਦਾ ਹੱਥ ਦੁਲਾਰਿਆਂ ਤੇ,
ਪੰਥ ਸਾਰਾ ਹੀ ਤੇਰਾ ਪਰਵਾਰ ਹੈ ਸੀ ।
ਜੀਵੇ ਜਾਗੋ ਜੁਗ ਜੁਗ ਜਗਜੀਤ ਸਿੰਘ ਜੀ,
ਪਿਤਾ ਪੁਰਖੀ ਦੀ ਚੀਨੀ ਦਸਤਾਰ ਹੈ ਸੀ ।
ਭਾਰਤ ਵਿਚ ਹਕੂਮਤਾਂ ਲੱਖ ਹੋਈਆਂ,
'ਭਮਰਾ' ਆਪ ਪਰ ਸੱਚੀ ਸਰਕਾਰ ਹੈ ਸੀ ।

(ਸਤਿਜੁਗ 23 ਭਾਦਰੋਂ 2018)

— ਕੇ. ਐਸ. ਭੰਮਰਾ

# ਬੇਵਫਾਈ

ਚੰਦ ਦਿਨੋਂ ਸੇ ਹੈ ਸੁਨੀ ਯੇ ਪਾਰਸਾਈ ਆਪਕੀ,
ਰਾਜ਼ ਝੂਠੋਂ ਕੋ ਛੁਪਾਣਾ ਹੈ ਸੱਚਾਈ ਆਪਕੀ ।

ਝੂਠ ਹੋਤਾ ਹੈ ਲਮਾਅ ਭਰ ਕੇ ਲਿਏ ਹੀ ਸੱਚ,
ਝੂਠ ਸਭ ਹੋ ਜਾਏਗੀ ਆਖ਼ਰ ਪਾਰਸਈ ਆਪਕੀ ।

ਇਨਸਾਨ ਕੀ ਇਨਸਾਨੀਅਤ ਸੇ ਇਸ ਤਰ੍ਹਾ ਮੂੰਹ ਫੇਰ ਕਰ,
ਮੰਜ਼ੂਰੇ ਖੁਦਾ ਹੋਗੀ ਸਮਝਤੇ ਹੋ ਬੜਾਈ ਆਪਕੀ ।

ਅੱਛਾ ਨਹੀ ਹੈ ਜ਼ੁਲਮ ਕਾਤਲ ਜਾਣ ਲੇ ਤੂੰ ਮਾਨ ਲੇ,
ਬਣ ਜਾਏਗਾ ਯੇ ਏਕ ਦਿਨ ਆਖ਼ਿਰ ਤਬਾਹੀ ਆਪਕੀ ।

ਹੈ ਸੁਣਾ ਖ਼ਲਕ ਜ਼ੁਬਾਂ ਨਕਾਰਾ – ਏ – ਖ਼ੁਦਾ,
ਕੌਣ ਸਮਝੇਗਾ ਬਤਾ ਫਿਰ ਯੇ ਸਫ਼ਾਈ ਆਪਕੀ ।

ਗ਼ਰ ਤਮੰਨਾ ਹੈ ਤੇਰੀ ਮੀਠੇ ਲਬ ਖ਼ਾਬ-ਏ-ਬਹਿਸ਼ਤ,
ਰਾਸਤੇ ਮੇਂ ਕਿਓ ਖੜ੍ਹੀ ਯੇ ਆਸ਼ਨਾਈ ਆਪਕੀ ।

ਮੁਨਸ਼ੀ ਫਾਜ਼ਲ ਕਾ ਕੀਆ ਹਾਸਲ ਹੈ ਤੂ ਨੇ ਮਰਤਬਾ,
ਰਾਇਗਾਂ ਸਭ ਹੋ ਗਈ ਹੈ ਯੇ ਪੜ੍ਹਾਈ ਆਪਕੀ ।

ਵਕਤ-ਏ-ਅਬਾਦਤ ਹੈ ਮੂਰਖ ਅਬ ਖ਼ੁਦਾ ਕੋ ਯਾਦ ਕਰ,
ਸਭ ਵਫ਼ਾ ਬਣ ਜਾਏਗੀ ਯੇ ਬੇਵਫ਼ਾਈ ਆਪਕੀ ।

(ਸ੍ਰੀ ਬਾਬਾ ਬੀਰ ਸਿੰਘ ਮਹਾਰਾਜ ਕੇ ਨਕਾਇਚ ਕੇਲ੍ਹ ਮੇਂ ਝੂਠੀ ਗਵਾਹੀ
ਦੇਣੇ ਵਾਲੇ ਕੋ ਮੁਖ਼ਾਤਬ ਕੀਆ ਹੈ)

ਕੇ. ਐਸ. ਭੌਮਰਾ

# ਗੋਬਿੰਦ ਸਿੰਘ ਜੀ

ਗੋ— ਗੋ ਅਤੇ ਗ਼ਰੀਬ ਦੀ ਪੁਕਾਰ ਸੁਣ ਕਲੂ ਮਾਹਿ,
ਛਿਨ ਵਿਚ ਆਕੇ ਦੁਖ ਉਨ੍ਹਾਂ ਦੇ ਸਹਾਰਾਂ ਗਾ ।
ਬਿੰ— ਬਿੰਦ ਜਿੰਨੀ ਦੇਰ ਨਾ ਲਗਾਊਂ ਦੁਖ ਮੇਟ ਕੇ ਤੇ,
ਬੂਟਾ ਨਿੰਕਾਰੀ ਨਾ ਬੀਰਤਾ ਉੱਕਾਰਾਂ ਗਾ ।
ਦ— ਦਰਦ ਵੰਡਾਊ ਜੜਾਂ ਜ਼ੁਲਮ ਦੀਆਂ ਪੱਟਣੇ ਨੂੰ,
ਹੱਥ ਕ੍ਰਿਪਾਨ ਮੂੰਹੋਂ ਬਚਨ ਉਚਾਰਾਂ ਗਾ ।
ਸਿੰ— ਸਿੰਘ ਦੀ ਗਰਜ਼ ਨਾਲ ਜ਼ਾਬਰਾਂ ਲਰਜ ਗਿਏ,
ਮੰਤ੍ਰ ਦੀਓ ਗੁਰ ਕਾਨ ਰੂਪ ਬਾਰਾਂ ਧਾਰਾਂ ਗਾ ।
ਘ— ਘੱਤ ਕੇ ਵਹੀਰ ਦੀਨ ਦੁਖੜੇ ਨਿਵਾਰਣੇ ਨੂੰ,
ਬੇੜੇ ਮੱਝਧਾਰ ਚੋਂ ਮਸਤਾਨਿਆਂ ਦੇ ਤਾਰਾਂ ਗਾ ।
ਜੀ— ਜੀ, ਹਰਿ ਹਰ ਹਰੀ ਵਾਲੇ ਵੇਖ ਪ੍ਰਤਾਪ ਚੋ,
'ਭੌਮਰੇ' ਮਹਿਕ ਜਗਜੀਤ ਦੀ ਹਮੇਸ਼ ਖਿਲਾਰਾਂ ਗਾ।

# ਰੁਬਾਈਆਂ

ਮਲੇਰ ਕੋਟਲੇ ਰਕੜ ਦੇ ਵਿਚ,
ਵਰਿਆਮ ਜੋ ਗਾਵੇ ਸੋਹਲੇ ।
ਤੋਪ ਰਾਣੀ ਸੰਗ ਮਿਲ ਕਰ ਆਏ,
ਰਾਮ ਹਰੀ ਦੇ ਝੋਲੇ ।
ਚੁਣ ਢੇਲੇ ਕਰ ਛਾਤੀ ਅੱਗੇ,
ਮੌਤ ਨੂੰ ਜੱਫੀਆਂ ਪਾਕੇ ।
ਹੋਇ ਸ਼ਹੀਦ ਦੇਸ ਦੇ ਉਤੇ,
'ਭਮਰਾ' ਭਾਰਤ ਦੇ ਇਹ ਗੋਲੇ ।

ਆਇਆ ਜੋ ਉਸ ਨੇ ਅੰਤ ਜਾਨਾ ਹੈ,
ਮੌਤ ਇਕ ਤੁਰਨ ਦਾ ਬਹਾਨਾ ਹੈ ।
ਪਰ ਕਦੇ ਸੋਚਿਆ ਵੀ ਹੈ ਤੈਂ ਭਮਰੇ,
ਕੀ ਤੇਰੇ ਜੀਉਣ ਦਾ ਨਿਸ਼ਾਨਾ ਹੈ ।

ਕਾਲੀ ਕੰਬਲੀ ਓਢ ਪ੍ਰੀਤਮ,
ਤੁਰ ਗਿਏ ਓ ਪ੍ਰਦੇਸਾਂ ਨੂੰ ।
ਰੋਂਦੀ ਤੇ ਕੁਰਲਾਂਦੀ ਸੰਗਤ,
ਭਖੇ ਪਈ ਕਲੇਸ਼ਾਂ ਨੂੰ ।
ਹਰੀ ਤੇਰੇ ਹਰਿਆਵਲ ਰਖੀ,
ਪ੍ਰਤਾਪ ਸੰਭਾਲੀ ਕਾਰ ।
ਉਹ 'ਭਮਰਾ' ਸਚ ਖੰਡ ਪਹੁੰਚੇ,
ਹੁਣ ਤੇ ਆਓ ਦੇਸਾਂ ਨੂੰ. ।

ਕਾਵਨ ਪੁੱਛੇ ਸ਼ਹੀਦਾਂ ਤਾਈ,
ਕਿਉਂ ਮਰਦੇ ਹੋ ਹੋ ਅੱਗੇ ।
ਮੁੜ ਜਾਓ ਤੁਸੀਂ ਥਾਹੋ ਥਾਂਹੀ,
ਮੈਨੂੰ ਮਾਰਦਿਆਂ ਡਰ ਲੱਗੇ ।
ਕਿਹਾ ਸ਼ਹੀਦਾਂ ਜੇ ਮੁੜ ਜਾਈਏ,
ਦਾਗ ਸਿੱਖੀ ਨੂੰ ਲੱਗਦਾ ।
ਕਿਉਂ ਨ ਹੱਸ ਹੱਸ ਮਰੀਏ ਭਮਰਾ,
ਜਦ ਜੋਤ ਸ਼ਹੀਦੀ ਜੱਗੇ ।

ਜੀਆਂ ਜੰਤ ਬਦਲੇ, ਮੈਂ ਖਪਦਾ ਤੇ ਥੱਕਦਾ
ਦੁਨੀਆਂ ਦਾ ਹਰ ਬੰਦਾ, ਨੱਚਦਾ ਤੇ ਟੱਪਦਾ
ਆਪਣੇ ਅੰਦਰ ਝਾਤ ਪਾਕੇ ਤੂੰ ਦਸ ਖਾਂ
ਕਦੀ ਉਹਦਾ ਨਾਂ ਵੀ 'ਭਮਰਾ' ਤੂੰ ਜਪਦਾ ।

(2.10.1958 ਟਰੇਰੋ)

****

## ਪਾਠਕਾਂ ਦੇ ਧਿਆਨਯੋਗ

ਪਾਠਕਾਂ ਨੂੰ ਖਿਮਾ ਸਹਿਤ ਬੇਨਤੀ ਹੈ ਕਿ ਕਿਤਾਬ ਵਿਚ ਛਪਾਈ ਕਰਦਿਆਂ ਕੁੱਝ ਗਲਤੀਆਂ ਪਰੂਫ ਰੀਡਿੰਗ ਵਿਚ ਰਹਿ ਗਈਆਂ ਹਨ । ਪਾਠਕ ਕ੍ਰਿਪਾ ਕਰਕੇ ਹੇਠਾਂ ਦਿੱਤੇ ਸ਼ੁੱਧੀ-ਪੱਤਰ ਅਨੁਸਾਰ ਸੋਧਕੇ ਪੜ੍ਹਣ । ਧੰਨਵਾਦੀ ਹੋਵਾਂਗੇ ।

—ਸੰਪਾਦਕ

## ਸ਼ੁੱਧੀ-ਪੱਤਰ

| ਪੇਜ | | ਗਲਤ | ਠੀਕ |
|---|---|---|---|
| 35 | ਉਪਰੋਂ ਪੰਜਵੀ ਲਾਈਨ | ਵੀਲਿੰਗ ਕੌਸਲ | ਈਲਿੰਗ ਕੌਸਲ |
| 36 | ਉਪਰੋਂ ਨੌਵੀ ਲਾਈਨ | ਵਿਰਾਣਿਆ | ਖਿਗਾਨਿਆ |
| 39 | ਉਪਰੋਂ ਸੋਲ੍ਹਵੀ ਲਾਈਨ | ਉਮਰਾਓ ਸਿੰਘ ਨੌਗਲ | ਉਮਰਾਓ ਸਿੰਘ |
| 42 | ਹੇਠੋਂ ਗਿਆਰ੍ਹਵੀ ਲਾਈਨ | ਨਕੋਰ | ਟਰੋਰੋ |
| 43 | ਉਪਰੋਂ ਨੌਵੀ ਲਾਈਨ | ਗੁਰਬਖਸ਼ ਸਿੰਘ ਕੌਡਲ | ਗੁਰਬਖਸ ਸਿੰਘ ਚਾਨਾ |
| 60 | ਉਪਰੋਂ ਦੂਜੀ ਲਾਈਨ | ਅਫੋਰਡ | ਰਮਫੋਰਡ |
| 151 | ਉਪਰੋਂ ਗਿਆਰ੍ਹਵੀ ਲਾਈਨ | ਸਹੀ | ਨਹੀ |
| 153 | ਹੇਠੋਂ ਤੀਜੀ ਲਾਈਨ | ਚੀਨੀ | ਬੱਨੀ |
| 154 | ਉਪਰੋਂ ਚੌਥੀ ਲਾਈਨ | ਪਾਰਸਾਈ | ਲੜਾਈ |
| 154 | ਹੇਠੋਂ ਛੇਵੀ ਲਾਈਨ | ਲਬ | ਸਬ |

